ਡਾ: ਮਨਜੀਤ ਸਿੰਘ

ਗਿਆਨ-ਵਿਗਿਆਨ ਅਤੇ ਸੱਚ ਦੀ ਆਵਾਜ਼

# ਤਰਕਸ਼ੀਲ

ਨਵੰਬਰ-ਦਸੰਬਰ 2003













10/-

**ਕੀ ਬਣੂੰਗਾ ਹਿੰਦੋਸਤਾਨ ਦਾ
ਜਿਥੇ ਮੰਤਰੀ ਵਿਗਿਆਨ ਦਾ
ਪ੍ਰਚਾਰ ਕਰੇ ਅਗਿਆਨ ਦਾ**

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



### ਕਾਰ ਸੇਵਾ

ਜਸਵੀਰ ਭਲੂਰੀਆ

ਬਾਬੇ ਆਣ ਖੜ੍ਹੇ ਦੁਆਰ,
ਕਿਸਾਨ ਵੀਰਿਆ ਹੋ ਹੁਸ਼ਿਆਰ।
ਚਿੱਟੇ ਭਗਵੇਂ ਚੋਗੇ ਪਾਏ,
ਤਰ੍ਹਾਂ-ਤਰ੍ਹਾਂ ਦੇ ਭੇਸ ਬਣਾਏ,
ਤੁਰੇ ਆਉਂਦੇ ਨੇ ਬੰਨ੍ਹ ਕਤਾਰ,
ਕਿਸਾਨ ਵੀਰਿਆ ਹੋ ਹੁਸ਼ਿਆਰ।
ਜੋਰੀਂ ਮੰਗਦੇ ਦਾਨ ਇਹ ਬਾਬੇ
ਘੱਟ ਨਾ ਕਰਨ ਪ੍ਰਵਾਨ ਇਹ ਬਾਬੇ,
ਲਾਲਚ ਦਾ ਹੈ ਭੂਤ ਸਵਾਰ,
ਕਿਸਾਨ ਵੀਰਿਆ ਹੋ ਹੁਸ਼ਿਆਰ।
ਟਰਾਲੀਆਂ, ਕੈਂਟਰ ਲਈ ਨੇ ਫਿਰਦੇ,
ਚਿੱਟੇ ਕੱਪੜੇ ਮੈਲੇ ਹਿਰਦੇ,
ਵੇਹਲੜ ਲੋਕ ਧਰਤੀ 'ਤੇ ਭਾਰ,
ਕਿਸਾਨ ਵੀਰਿਆ ਹੋ ਹੁਸ਼ਿਆਰ।
ਕੋਈ ਕਹੇ ਗੁਰਦਵਾਰਾ ਬਣਦਾ,
ਇਲਾਕੇ ਵਿੱਚੋਂ ਨਿਆਰਾ ਬਣਦਾ,
ਲੋਕਾਂ ਦੀ ਮੱਤ ਦਿੰਦੇ ਨੇ ਮਾਰ,
ਕਿਸਾਨ ਵੀਰਿਆ ਹੋ ਹੁਸ਼ਿਆਰ।
ਭਲੂਰੀਏ ਨੇ ਗੱਲ ਸੱਚ ਸੁਣਾਈ,
ਜੱਟਾ ਤੇਰੀ ਨੇਕ ਕਮਾਈ,
ਜਾਂਦੇ ਨੇ ਇਹ ਲੋਕ ਡਕਾਰ,
ਕਿਸਾਨ ਵੀਰਿਆ ਹੋ ਹੁਸ਼ਿਆਰ।




ਟਾਈਟਲ ਫੋਟੋ :- ਅਮਰ ਉਜਾਲਾ ਅਤੇ ਆਊਟ ਲੁੱਕ

ਟਾਈਟਲ ਸੈਟਿੰਗ :- ਸੁਖਵੰਤ

**ਚੰਦੇ**

ਲਾਈਫ : 500
ਸਲਾਨਾ : 50
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

**ਸੰਪਰਕ, ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ**

ਮੁੱਖ ਦਫਤਰ,
**ਤਰਕਸ਼ੀਲ ਸੁਸਾਇਟੀ ਪੰਜਾਬ**
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ-148 101
ਫੋਨ : 01679-241466
e-mail: tspmagazine@yahoo.com

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਲਿਖਿਆ ਜਾਵੇ।

ਮਾਲਕ ਤੇ ਪ੍ਰਕਾਸ਼ਕ ਸ੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈੱਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾ ਕੇ ਜਿਲਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।




## ਸੰਪਾਦਕੀ

ਵਿਦਿਅਕ ਅਦਾਰਿਆਂ ਵਿੱਚ ਮਾਸੂਮ ਬੱਚਿਆਂ ਉਪਰ ਪ੍ਰਬੰਧਕਾਂ ਜਾਂ ਅਧਿਆਪਕਾਂ ਵੱਲੋਂ ਆਪਣੇ ਧਾਰਮਿਕ ਅਕੀਦੇ ਠੋਸਣ ਦਾ ਮਾਮਲਾ ਇੱਕ ਵਾਰ ਫੇਰ ਸਾਹਮਣੇ ਆਇਆ ਹੈ ਜਦ ਗੁਰੂ ਹਰਗੋਬਿੰਦ ਖਾਲਸਾ ਸੀਨੀਅਰ ਸੈਕੰਡਰੀ ਸਕੂਲ ਸੁਧਾਰ ਦੇ ਗਿਆਰਵੀਂ ਸ਼੍ਰੇਣੀ ਦੇ ਇੱਕ ਵਿਦਿਆਰਥੀ ਗੋਰਕੀ ਗਿੱਲ ਨੂੰ ਇਸ ਕਰਕੇ ਸਕੂਲ ਵਿਚੋਂ ਕੱਢ ਦਿੱਤਾ ਕਿ ਉਸਨੇ ਪੱਗ ਨਹੀਂ ਬੰਨੀ ਹੋਈ ਸੀ ਅਤੇ ਧਰਮ ਬਾਰੇ ਪੁੱਛਣ 'ਤੇ ਉਸਨੇ ਕਿਹਾ ਕਿ ਉਸਦਾ ਕੋਈ ਧਰਮ ਨਹੀਂ ਹੈ। ਬਹੁਤ ਸਾਰੇ ਹੋਰ ਪ੍ਰਾਈਵੇਟ ਸਕੂਲਾਂ ਵਿੱਚ ਵੀ ਬੱਚਿਆਂ ਨਾਲ ਅਜਿਹਾ ਵਰਤਾਉ ਹੋਣ ਦੇ ਮਾਮਲੇ ਇਸ ਤੋਂ ਪਹਿਲਾਂ ਵੀ ਸਾਹਮਣੇ ਆਏ ਸਨ। ਪਰ ਇਸ ਮਾਮਲੇ ਵਿੱਚ ਬੱਚੇ ਦੇ ਪਿਤਾ ਨੇ ਸਹੀ ਸਟੈਂਡ ਲੈਂਦਿਆਂ ਹੋਇਆਂ ਇਸ ਦੀ ਸ਼ਿਕਾਇਤ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਨੂੰ ਕਰਕੇ ਇਸ ਰੁਝਾਨ ਨੂੰ ਨੱਥ ਪਾਉਣ ਦੀ ਮੰਗ ਕੀਤੀ। ਕਮਿਸ਼ਨ ਨੇ ਕਿਸੇ ਵਿਅਕਤੀ ਉਪਰ ਇਸ ਤਰ੍ਹਾਂ ਜਬਰਦਸਤੀ ਧਾਰਮਿਕ ਵਿਸ਼ਵਾਸ ਠੋਸੇ ਜਾਣ ਨੂੰ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਮੰਨਦੇ ਹੋਏ ਇਸਦੀ ਪੜਤਾਲ ਸ਼ੁਰੂ ਕਰਦੇ ਹੋਏ ਪੰਜਾਬ ਸਰਕਾਰ ਦੇ ਸਿੱਖਿਆ ਵਿਭਾਗ ਤੋਂ ਇਸ ਸਬੰਧੀ ਰਿਪੋਰਟ ਮੰਗ ਲਈ ਹੈ।

ਚਾਹੇ ਤਰਕਸ਼ੀਲਾਂ ਦੇ ਤੌਰ ਤੇ ਤਾਂ ਅਸੀਂ ਭਵਿੱਖ ਦਾ ਧਰਮਾਂ ਤੋਂ ਰਹਿਤ ਸੰਸਾਰ ਬਨਾਉਣ ਲਈ ਕੰਮ ਕਰ ਰਹੇ ਹਾਂ ਪਰ ਅੱਜ ਦੀ ਜਮਹੂਰੀ ਸੋਚ ਵੀ ਇਹ ਮੰਗ ਕਰਦੀ ਹੈ ਕਿ ਕਿਸੇ ਆਮ ਵਿਅਕਤੀ ਨੇ ਵੀ ਕਿਹੜਾ ਧਰਮ ਅਪਨਾਉਣਾ ਹੈ ਜਾਂ ਨਹੀਂ ਅਪਨਾਉਣਾ ਹੈ ਇਹ ਉਸਦਾ ਜਾਤੀ ਮਾਮਲਾ ਹੈ। ਫਿਰ ਕਿਸੇ ਧਰਮ ਵਿਚੋਂ ਉਸਨੂੰ ਕਿਹੜੀ ਗੱਲ ਮੰਨਣਯੋਗ ਜਾਂ ਅਮਲ ਕਰਨਯੋਗ ਜਾਪਦੀ ਹੈ ਇਸਦਾ ਫੈਸਲਾ ਵੀ ਵਿਅਕਤੀ ਦੇ ਨਿੱਜੀ ਵਿਵੇਕ ਨੇ ਕਰਨਾ ਹੈ। ਇਸ ਆਧਾਰ ਉਤੇ ਕਿਸੇ ਨਾਲ ਵਿਤਕਰਾ ਨਹੀਂ ਕੀਤਾ ਜਾ ਸਕਦਾ ਕਿ ਉਸਦੇ ਕਿਸੇ ਧਰਮ ਬਾਰੇ ਵਿਚਾਰ ਕੀ ਹਨ। ਬੱਚਿਆਂ ਦੇ ਮਾਮਲੇ ਵਿੱਚ ਤਾਂ ਇਹ ਹੋਰ ਵੀ ਜਰੂਰੀ ਹੈ ਕਿ ਉਨ੍ਹਾਂ ਨੂੰ ਸਾਰੇ ਧਰਮਾਂ ਅਤੇ ਨਾਸਤਿਕਤਾ ਬਾਰੇ ਜਾਨਣ ਦਾ ਮੌਕਾ ਦਿੱਤਾ ਜਾਵੇ ਫਿਰ ਉਹ ਪੂਰੀ ਤਰ੍ਹਾਂ ਸਪਸ਼ਟ ਹੋ ਕੇ ਹੀ ਇਸ ਬਾਰੇ ਫੈਸਲਾ ਲੈਣ ਕਿ ਉਨ੍ਹਾਂ ਨੇ ਕਿਹੜਾ ਧਰਮ ਅਪਨਾਉਣਾ ਹੈ ਜਾਂ ਕਿਸੇ ਵੀ ਧਰਮ ਤੋਂ ਬਗੈਰ ਰਹਿਣਾ ਹੈ।

ਅੱਜ ਕਿਸੇ ਦਾ ਵੀ ਧਰਮ ਉਸਦੇ ਜਨਮ ਨਾਲ ਹੀ ਤਹਿ ਹੋ ਜਾਂਦਾ ਹੈ ਬਗੈਰ ਉਸਨੂੰ ਕਿਸੇ ਵੀ ਸੋਚ ਵਿਚਾਰ ਦਾ ਮੌਕਾ ਦਿੱਤੇ ਜਾਣ ਤੋਂ। ਇਸੇ ਕਾਰਣ ਹਰ ਧਰਮ ਦੇ ਲੋਕਾਂ ਦੀ ਬਹੁਤ ਵੱਡੀ ਬਹੁਗਿਣਤੀ ਆਪਣੇ ਧਰਮ ਦੀਆਂ ਗੱਲਾਂ ਨੂੰ ਸਿਰਫ ਵਿਖਾਵੇ ਵਜੋਂ ਹੀ ਥੋੜ੍ਹਾ ਬਹੁਤ ਮੰਨਦੀ ਹੈ ਅੰਦਰੂਨੀ ਤੌਰ ਤੇ ਨਹੀਂ। ਇਥੋਂ ਤੱਕ ਕਿ ਉਸ ਧਰਮ ਦੇ ਪ੍ਰਚਾਰਕ ਵੀ ਉਨ੍ਹਾਂ ਗੱਲਾਂ ਤੇ ਪੂਰਾ ਨਹੀਂ ਉਤਰਦੇ। ਇਸਦਾ ਕਾਰਣ ਵੀ ਇਹੀ ਹੁੰਦਾ ਹੈ ਧਰਮ ਦੀ ਚੋਣ ਚੇਤੰਨ ਤੌਰ ਤੇ ਨਾ ਹੋਕੇ ਜਨਮ ਤੋਂ ਹੀ ਠੋਸੀ ਹੋਈ ਹੁੰਦੀ ਹੈ।

ਹਰ ਧਰਮ ਵਿਸ਼ੇਸ ਇਤਿਹਾਸਕ ਪ੍ਰਸਥਿਤੀਆਂ ਵਿਚੋਂ ਹੋਂਦ ਵਿੱਚ ਆਇਆ ਅਤੇ ਵਧਿਆ ਫੁਲਿਆ, ਹਰ ਦੌਰ ਦੀਆਂ ਵਿਸ਼ੇਸ ਇਤਿਹਾਸਕ ਹਾਲਤਾਂ ਨੇ ਹੀ ਉਸ ਦੌਰ ਵਿੱਚ ਪੈਦਾ ਹੋਣ ਵਾਲੇ ਧਰਮ ਦੇ ਨੈਣ ਨਕਸ਼ ਘੜੇ। ਜਦ ਉਹ ਇਤਿਹਾਸਕ ਹਾਲਤਾਂ ਬਦਲ ਜਾਂਦੀਆਂ ਹਨ ਤਾਂ ਲਾਜ਼ਮੀ ਹੈ ਕਿ ਲੋਕਾਂ ਦੇ ਵਿਚਾਰ ਉਨ੍ਹਾਂ ਧਾਰਮਿਕ ਰਹੁ ਰੀਤਾਂ ਬਾਰੇ ਉਹ ਨਹੀਂ ਰਹਿਣਗੇ। ਹੈਰਾਨੀ ਦੀ ਗੱਲ ਹੈ ਕਿ ਜਿਨ੍ਹਾਂ ਨੈਤਿਕ ਜਾਂ ਸਿਧਾਂਤਕ ਅਧਾਰਾਂ ਤੇ ਸਿੱਖ ਧਰਮ ਉਸਰਿਆ ਸੀ ਉਹਨਾਂ ਦੇ ਖਾਤਮੇ ਬਾਰੇ ਸਿੱਖ ਧਰਮ ਦੇ ਰਖਵਾਲੇ ਕਦੇ ਵੀ ਚਿੰਤਾ ਨਹੀਂ ਵਿਖਾਉਂਦੇ ਜਦ ਕਿ ਬਾਹਰੀ ਚਿੰਨ੍ਹਾਂ ਬਾਰੇ ਹੱਦੋਂ ਵੱਧ ਜੋਸ਼ ਖਰੋਸ਼ ਦਿਖਾਇਆ ਜਾਂਦਾ ਹੈ। ਅਸੀਂ ਕਿਸੇ ਵੀ ਧਰਮ ਦੇ ਬਾਹਰੀ ਚਿਨ੍ਹਾਂ ਦੀ ਮਹੱਤਤਾ ਬਾਰੇ ਕੋਈ ਵੀ ਟਿੱਪਣੀ ਨਹੀਂ ਕਰਨੀ ਚਾਹਾਂਗੇ ਪਰ ਇਹ ਸੱਚ ਹੈ ਕਿ ਧਰਮ ਦੇ ਬਾਹਰੀ ਚਿੰਨ੍ਹਾਂ ਬਾਰੇ ਨਵੀਂ ਪੀੜ੍ਹੀ ਦੇ ਵਿਚਾਰ ਬਦਲ ਰਹੇ ਹਨ। ਇਸ ਤਬਦੀਲੀ ਨੂੰ ਰੋਕਿਆ ਨਹੀਂ ਜਾ ਸਕਦਾ।

ਅਸੀਂ ਕਿਸੇ ਵੀ ਧਰਮ ਦੇ ਪੈਰੋਕਾਰਾਂ ਵੱਲੋਂ ਆਪੋ ਆਪਣੇ ਧਾਰਮਿਕ ਅਕੀਦਿਆਂ ਅਨੁਸਾਰ ਜਿਉਣ ਦੇ ਜਮਹੂਰੀ ਹੱਕ ਨੂੰ ਤਸਲੀਮ ਕਰਦੇ ਹਾਂ ਪਰ ਨਾਲ ਹੀ ਜੋਰ ਨਾਲ ਇਹ ਵੀ ਮੰਗ ਕਰਦੇ ਹਾਂ ਕਿ ਇਹ ਪੈਰੋਕਾਰ ਆਪਣੇ ਬੱਚਿਆਂ ਸਮੇਤ ਹੋਰ ਲੋਕਾਂ ਦੇ ਕਿਸੇ ਵੀ ਧਰਮ ਨੂੰ ਮੰਨਣ ਜਾਂ ਨਾ-ਮੰਨਣ ਦੇ ਮਨੁੱਖ ਅਤੇ ਜਮਹੂਰੀ ਹੱਕ ਨੂੰ ਵੀ ਸਵੀਕਾਰ ਕਰਨ। ਇਹ ਜਿਥੇ ਭਾਰਤੀ ਸੰਵਿਧਾਨ ਮੁਤਾਬਿਕ ਲੋਕਾਂ ਦਾ ਬੁਨਿਆਦੀ ਹੱਕ ਹੈ ਉਥੇ ਇਸਨੂੰ ਸੰਸਾਰ ਭਰ ਦੀਆਂ ਮਨੁੱਖ ਅਧਿਕਾਰਾਂ ਨਾਲ ਸੰਬਧਿਤ ਸੰਸਥਾਵਾਂ ਨੇ ਜ਼ਮੀਰ ਦੀ ਆਜਾਦੀ ਵਜੋਂ ਮਾਨਤਾ ਦਿੱਤੀ ਹੋਈ ਹੈ। ਪਰ ਅਸੀਂ ਦੇਖਦੇ ਹਾਂ ਕਿ ਧਰਮਾਂ ਦੇ ਕੱਟੜ ਪੈਰੋਕਾਰਾਂ ਵੱਲੋਂ ਆਪਣੇ ਬੱਚਿਆਂ ਸਮੇਤ ਹੋਰਨਾਂ ਲੋਕਾਂ ਦੇ ਇਸ ਹੱਕ ਨੂੰ ਅਕਸਰ ਹੀ ਰੋਲਿਆ ਜਾਂਦਾ ਹੈ।

ਅੱਜ ਅੰਕੜੇ ਦਰਸਾ ਰਹੇ ਹਨ ਕਿ ਦੁਨੀਆਂ ਦੇ ਸਾਰੇ ਦੇਸ਼ਾਂ ਵਿੱਚ ਹੀ ਅਜਿਹੇ ਲੋਕਾਂ ਦੀ ਗਿਣਤੀ ਦਿਨੋ ਦਿਨ ਵਧ ਰਹੀ ਹੈ ਜੋ ਬਗੈਰ ਕਿਸੇ ਝਿਜਕ ਤੋਂ ਇਹ ਐਲਾਨ ਕਰਦੇ ਹਨ ਕਿ ਉਨ੍ਹਾਂ ਦਾ ਕੋਈ ਧਰਮ ਨਹੀਂ ਹੈ। ਧਾਰਮਿਕ ਕੱਟੜਤਾ ਨੇ ਦੁਨੀਆਂ ਦਾ ਜਿੰਨਾ ਨੁਕਸਾਨ ਕੀਤਾ ਹੈ ਹੋਰ ਕਿਸੇ ਚੀਜ ਨੇ ਨਹੀਂ ਕੀਤਾ ਅਤੇ ਸਾਡਾ ਦੇਸ਼ ਇਸ ਦਾ ਸਭ ਤੋਂ ਵੱਡਾ ਸ਼ਿਕਾਰ ਰਿਹਾ ਹੈ ਅਤੇ ਮੌਜੂਦਾ ਸਮੇਂ ਵਿੱਚ ਦੁਬਾਰਾ ਫਿਰ ਇਸ ਮਧਯੁਗੀ ਰੁਝਾਨ ਨੂੰ ਹਵਾ ਦਿੱਤੀ ਜਾ ਰਹੀ ਹੈ। ਸੋ, ਜਿਹੜੇ ਵੀ ਲੋਕ ਇਨ੍ਹਾਂ ਰੁਝਾਨਾਂ ਦੇ ਖਿਲਾਫ ਧਾਰਮਿਕ ਵੰਡਾ ਵਖਰੇਵਿਆਂ ਤੋਂ ਉਪਰ ਉਠਕੇ ਮਾਨਵਤਾਵਾਦੀ ਸੋਚ ਦਾ ਪ੍ਰਗਟਾ ਕਰਦੇ ਹਨ ਅਸੀਂ ਉਨ੍ਹਾਂ ਦਾ ਦ੍ਰਿੜ ਸਾਥ ਦੇਣ ਲਈ ਵਚਨਬੱਧ ਹਾਂ।

# ਮੰਤਰੀ ਵਿਗਿਆਨ ਦਾ, ਪ੍ਰਚਾਰ ਕਰੇ ਅਗਿਆਨ ਦਾ

*ਅਵਤਾਰ ਗੋਂਦਾਰਾ*

ਕੁਝ ਦਿਨ ਪਹਿਲਾਂ ਮਨੁੱਖੀ ਸਰੋਤਾਂ ਦੇ ਕੇਂਦਰੀ ਰਾਜ ਮੰਤਰੀ ਸੰਜੇ ਪਾਸਵਾਨ ਵੱਲੋਂ ਓਝਿਆਂ (ਚੇਲਿਆਂ), ਭਗਤਾਂ ਅਤੇ ਤਾਂਤਰਿਕਾਂ ਦਾ ਕਰਵਾਇਆ ਗਿਆ ਸੰਮੇਲਨ ਅਖਬਾਰਾਂ ਵਿੱਚ ਵੱਡੀ ਚਰਚਾ ਦਾ ਵਿਸ਼ਾ ਬਣਿਆ ਰਿਹਾ ਹੈ। ਇਸ ਵਿੱਚ ਲਗਭਗ 51 ਮਰਦ ਅਤੇ ਔਰਤ ਤਾਂਤਰਿਕਾਂ ਨੂੰ ਸਨਮਾਨਿਤ ਕੀਤਾ ਗਿਆ। ਬਿਹਾਰ ਦੇ ਨੇਵਾਦਾ ਖੇਤਰ ਨਾਲ ਸਬੰਧਿਤ ਸੰਜੇ ਪਾਸਵਾਨ ਭਾਰਤੀ ਜਨਤਾ ਪਾਰਟੀ ਦਾ ਆਗੂ ਹੈ ਅਤੇ ਸਮੁੱਚੀ ਭਾਰਤੀ ਜਨਤਾ ਪਾਰਟੀ ਵਾਂਗ ਭਾਰਤੀ ਲੋਕਾਂ ਨੂੰ ਮੱਧਯੁਗੀ ਕਦਰਾਂ-ਕੀਮਤਾਂ ਵੱਲ ਧੱਕਣ ਲਈ ਤਤਪਰ ਹੈ। ਇਸ ਸੰਮੇਲਨ ਵਿੱਚ ਮੁਲਕ ਭਰ ਤੋਂ ਓਝੇ, ਭਗਤ ਅਤੇ ਤਾਂਤਰਿਕ ਬੁਲਾਏ ਗਏ ਅਤੇ ਸੰਮੇਲਨ ਵਿੱਚ ਸ਼ਮੂਲੀਅਤ ਦੌਰਾਨ, ਇਹਨਾਂ ਨਾਲ ਯੱਕ-ਜ਼ਹਿਤੀ ਦਿਖਾਉਂਦਿਆਂ ਇਸ ਮੰਤਰੀ ਨੇ ਆਪਣੇ ਗਲ ਵਿੱਚ ਸੱਪ ਵੀ ਪਾਇਆ ਹੋਇਆ ਸੀ। ਖ਼ਬਰਾਂ ਮੁਤਾਬਿਕ ਕਈ ਦਿਨ ਚੱਲੇ ਇਸ ਸੰਮੇਲਨ ਵਿੱਚ ਸਟੇਜ ਉੱਪਰ ਧੂੰਏਂ ਦਰਮਿਆਨ ਇਨ੍ਹਾਂ ਤਾਂਤਰਿਕਾਂ ਅਤੇ ਓਝਿਆਂ ਨੇ ਜੰਗਲੀ ਨਾਚ ਕੀਤਾ ਜਿਸ ਵਿੱਚ ਇਹ ਮੰਤਰੀ ਖੁਦ ਵੀ ਤਲਵਾਰਾਂ ਲੈ ਕੇ ਨੱਚਿਆ।

ਪੱਤਰਕਾਰਾਂ ਦੇ ਇੱਕ ਸਵਾਲ ਦੇ ਜਵਾਬ ਵਿੱਚ ਇਸ ਮੰਤਰੀ ਨੇ ਕਿਹਾ ਕਿ ਮੇਰਾ ਪੱਕਾ ਵਿਸ਼ਵਾਸ ਹੈ ਕਿ ਇਹ ਤਾਂਤ੍ਰਿਕ ਅਤੇ ਓਝੇ ਜੋ ਕੁਝ ਕਰਦੇ ਹਨ ਉਹ ਸ਼ੁੱਧ ਵਿਗਿਆਨ ਹੈ। ਉਸਨੇ ਕਿਹਾ ਕਿ ਜੇ ਮੌਕਾ ਮਿਲਿਆ ਤਾਂ ਉਹ ਭੂਤ ਵਿੱਦਿਆ ਦੇ ਪ੍ਰਚਾਰ ਲਈ ਵਿਸ਼ੇਸ਼ ਸਿੱਖਿਆ ਸੰਸਥਾਵਾਂ ਵੀ ਸਥਾਪਿਤ ਕਰੇਗਾ। ਇਹ ਮੰਤਰੀ ਤਾਂਤ੍ਰਿਕ ਵਿੱਦਿਆ ਦੇ ਨਾਂ ਨਾਲ ਜਾਣੇ ਜਾਂਦੇ ਅੰਧਵਿਸ਼ਵਾਸ ਨੂੰ ਸਕੂਲ ਸਿਲੇਬਸ ਦਾ ਹਿੱਸਾ ਬਣਾਉਣ ਲਈ ਕਾਫ਼ੀ ਗੰਭੀਰ ਹੈ। ਹੈਰਾਨੀ ਦੀ ਗੱਲ ਹੈ ਕਿ ਇਸ ਮੰਤਰਾਲੇ ਦੇ ਮੁਖੀ ਮੁਰਲੀ ਮਨੋਹਰ ਜੋਸ਼ੀ ਵਾਂਗ, ਇਹ ਮੰਤਰੀ ਵੀ ਭੌਤਿਕ ਵਿਗਿਆਨ ਵਿੱਚ ਐਮ.ਐਸ.ਸੀ. ਹੈ ਅਤੇ ਸਰਗਰਮ ਸਿਆਸਤ ਵਿੱਚ ਆਉਣ ਤੋਂ ਪਹਿਲਾਂ ਕਾਲਜ ਵਿੱਚ ਲੈਕਚਰਾਰ ਸੀ। ਇਹ ਇੱਕ ਦਿਲਚਸਪ ਵਿਰੋਧਾਭਾਸ ਹੈ ਕਿ ਜਿੱਥੇ ਇਸੇ ਮੰਤਰੀ ਦੇ ਮੰਤਰਾਲਾ ਨੇ ਛੇ ਕਰੋੜ ਰੁਪਏ ਅੰਧਵਿਸ਼ਵਾਸ ਖਤਮ ਕਰਨ ਲਈ ਖਰਚਣੇ ਹਨ ਦੂਜੇ ਪਾਸੇ ਇਹ ਮੰਤਰੀ ਅਜਿਹੇ ਹੀ ਅੰਧਵਿਸ਼ਵਾਸਾਂ ਦੇ ਪ੍ਰਚਾਰ ਪ੍ਰਸਾਰ ਲਈ ਪੱਬਾਂ ਭਾਰ ਹੋਇਆ ਫਿਰਦਾ ਹੈ। ਪਟਨੇ ਤੋਂ ਇੱਕ ਪੱਤਰਕਾਰ ਜੇ. ਪੀ. ਯਾਦਵ ਅਨੁਸਾਰ ਮੰਤਰੀ ਦੀ ਇਸ ਚਾਲ ਦਾ ਲੁਕਵਾਂ ਕਾਰਨ, ਤਾਂਤਰਿਕਾਂ ਅਤੇ ਓਝਿਆਂ ਦੀ ਪੇਂਡੂ ਦਲਿਤ ਲੋਕਾਂ ਵਿੱਚ ਪੈਂਠ ਨੂੰ ਆਪਣੇ ਵੋਟ ਬੈਂਕ ਵਿੱਚ ਬਦਲਣਾ ਹੈ ਕਿਉਂਕਿ ਆਪਣੇ ਪਛੜੇਪਣ ਕਾਰਨ ਬਿਹਾਰ ਦੇ ਬਹੁਤੇ ਦਲਿਤ ਓਝਿਆਂ ਅਤੇ ਤਾਂਤਰਿਕਾਂ ਦੇ ਪੈਰੋਕਾਰ ਹਨ।

ਕਿਸੇ ਪੱਤਰਕਾਰ ਵੱਲੋਂ ਇਹ ਪੁੱਛਣ ਤੇ ਕਿ ਬਿਮਾਰ ਹੋਣ ਦੀ ਸੂਰਤ ਵਿੱਚ ਉਹ ਡਾਕਟਰਾਂ ਕੋਲ ਜਾਵੇਗਾ ਜਾਂ ਓਝਿਆਂ ਕੋਲ। ਉਸਨੇ ਕਿਹਾ ਕਿ ਸਰੀਰਕ ਬਿਮਾਰੀ ਦੀ ਹਾਲਤ ਵਿੱਚ ਉਹ ਡਾਕਟਰਾਂ ਕੋਲ ਜਾਵੇਗਾ ਅਤੇ ਜੇ ਕੋਈ ਪਰਾ-ਸਰੀਰਕ ਗੱਲ ਹੈ ਤਾਂ ਓਝਿਆਂ ਕੋਲ। ਮੰਤਰੀ ਦੀ ਇਹ ਟਿੱਪਣੀ ਇਹ ਜ਼ਾਹਰ ਕਰਦੀ ਹੈ ਕਿ ਮੰਤਰੀ ਆਪਣੇ ਇਲਾਜ ਲਈ ਡਾਕਟਰਾਂ ਪਾਸ ਹੀ ਜਾਵੇਗਾ ਜਿਵੇਂ ਕਿ ਬਹੁਤੇ ਸਿਆਣੇ ਆਪਣੇ ਸ਼ਰਧਾਲੂਆਂ ਦੇ ਨਿੱਕੇ ਤੋਂ ਵੱਡੇ ਇਲਾਜ ਲਈ ਧਾਗਾ ਤਵੀਤ ਕਰਦੇ ਹਨ ਪਰ ਆਪ ਹਰ ਬਿਮਾਰੀ ਲਈ ਡਾਕਟਰਾਂ ਪਾਸ ਜਾਂਦੇ ਹਨ। ਮੰਤਰੀ ਦਾ ਕਿਰਦਾਰ ਸੰਵਿਧਾਨ ਦੇ ਆਰਟੀਕਲ 51-ਏ ਦੀ ਧਾਰਾ ਐਚ ਵਿੱਚ ਦਿੱਤੀ ਗਈ ਬੁਨਿਆਦੀ ਜ਼ਿੰਮੇਵਾਰੀ ਦਾ ਵੀ ਨਿਸ਼ੇਧ ਹੈ ਜਿਸ ਤਹਿਤ ਭਾਰਤ ਦੇ ਹਰ ਸ਼ਹਿਰੀ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਵਿਗਿਆਨਕ ਨਜ਼ਰੀਆ, ਮਾਨਵਤਾਵਾਦ ਅਤੇ ਖੋਜ-ਪੜਤਾਲ ਦੀ ਪ੍ਰਵਿਰਤੀ ਦੇ ਵਿਕਾਸ ਲਈ ਕੰਮ ਕਰੇ।

ਜਨਤਕ ਫੰਡ ਦੀ ਦੁਰਵਰਤੋਂ ਕਰਕੇ ਆਪਣਾ ਮਧਯੁਗੀ ਏਜੰਡਾ ਲਾਗੂ ਕਰ ਰਹੇ ਇਸ ਮੰਤਰੀ ਖਿਲਾਫ਼ ਬਹੁਤ ਸਾਰੇ ਸਿਆਸੀ ਆਗੂਆਂ ਅਤੇ ਅਗਾਂਹਵਧੂ ਜਥੇਬੰਦੀਆਂ ਦੇ ਕਾਰਕੁੰਨਾਂ ਦੇ ਬਿਆਨ ਅਖਬਾਰਾਂ ਵਿੱਚ ਪੜ੍ਹਨ ਨੂੰ ਮਿਲੇ ਹਨ। ਸੀ. ਪੀ. ਆਈ. ਦੇ ਸੂਬਾ ਸਕੱਤਰ ਜਲਾਲੁਦੀਨ ਅੰਸਾਰੀ ਨੇ ਮੰਗ ਕੀਤੀ ਹੈ ਕਿ ਭਾਰਤੀ ਸੰਵਿਧਾਨ ਦੇ ਨਾਂ ਤੇ ਸਹੁੰ ਚੁੱਕਣ ਵਾਲੇ ਇਸ ਮੰਤਰੀ ਨੂੰ ਜੇਲ੍ਹ ਵਿੱਚ ਸੁੱਟਿਆ ਜਾਵੇ ਅਤੇ ਉਸ ਖਿਲਾਫ਼ The Prevention of Witchcraft Practice act ਤਹਿਤ ਮੁਕੱਦਮਾ ਚਲਾਇਆ ਜਾਵੇ। (ਚਾਰ ਵਰ੍ਹੇ ਪਹਿਲਾਂ ਬਿਹਾਰ ਸਰਕਾਰ ਨੇ ਹਰ ਸਾਲ ਅਨੇਕਾਂ ਔਰਤਾਂ ਨੂੰ ਤਾਂਤਰਿਕਾਂ ਦੁਆਰਾ ਡੈਣ ਕਹਿਕੇ ਮਰਵਾ ਦੇਣ ਅਤੇ ਬੱਚਿਆਂ ਦੀ ਬਲੀ ਦੇਣ ਦੇ ਰੁਝਾਨ ਨੂੰ ਨੱਥ ਪਾਉਣ ਲਈ ਇਹ ਐਕਟ ਬਣਾਇਆ ਸੀ।) ਇਸੇ ਤਰ੍ਹਾਂ ਹੀ ਮਹਿਲਾ ਜਾਗਰਣ ਮੰਚ ਦੀ ਵਕੀਲ ਇਬਰਾਹੀਮ ਕਬੀਰ ਨੇ ਮੰਤਰੀ ਦੇ ਅਜਿਹੇ ਵਿਵਹਾਰ ਦੀ ਨਿਖੇਧੀ ਕੀਤੀ ਹੈ ਜੋ ਮਨੁੱਖੀ ਸਰੋਤਾਂ ਦੇ ਸਾਇੰਸ ਅਤੇ ਤਕਨੀਕ ਵਿਭਾਗ ਦਾ ਮੁਖੀ ਹੈ। ਰਾਸ਼ਟਰੀ ਜਨਤਾ ਦਲ ਦੇ ਆਗੂ ਲਾਲੂ ਪ੍ਰਸ਼ਾਦ ਯਾਦਵ ਨੇ ਤਾਂ ਵਾਜਪਾਈ ਤੋਂ ਮੰਗ ਕੀਤੀ ਹੈ ਅੰਧਵਿਸ਼ਵਾਸ ਫੈਲਾਉਣ ਵਾਲੇ ਇਸ ਮੰਤਰੀ ਨੂੰ ਬਰਖਾਸਤ ਕੀਤਾ ਜਾਵੇ। ਉਸ ਨੇ ਕਿਹਾ ਕਿ ਜਦੋਂ ਸਾਰਾ ਸੰਸਾਰ ਵਿਗਿਆਨ ਨਜ਼ਰੀਏ ਨੂੰ ਪ੍ਰਫੁੱਲਤ ਕਰਨ ਲਈ ਜ਼ੋਰ ਲਾ ਰਿਹਾ ਹੈ ਤਾਂ ਸਾਡਾ ਇਹ ਮੰਤਰੀ ਸਮਾਜ ਵਿੱਚ ਅੰਧਵਿਸ਼ਵਾਸਾਂ ਦਾ ਝੰਡਾ-ਬਰਦਾਰ ਬਣ ਰਿਹਾ ਹੈ।

ਜਦੋਂ ਰਾਜ-ਭਾਗ ਚਲਾਉਣ ਵਾਲੇ ਲੋਕਾਂ ਨੂੰ ਅੰਧਵਿਸ਼ਵਾਸਾਂ ਦੀ ਦਲਦਲ ਵਿੱਚ ਹੋਰ ਡੂੰਘਾ ਲਿਜਾਣਾ ਚਾਹੁੰਦੇ ਹਨ ਤਾਂ ਇਸਦੇ ਟਾਕਰੇ ਲਈ ਤਰਕਸ਼ੀਲ ਸੁਸਾਇਟੀ ਵਰਗੀਆਂ ਜਥੇਬੰਦੀਆਂ ਨੂੰ ਆਪਣਾ ਪ੍ਰਚਾਰ ਪਾਸਾਰ ਹੋਰ ਵੀ ਵਧੇਰੇ ਤੇਜ਼ ਕਰਨ ਦੀ ਲੋੜ ਹੈ ਤਾਂ ਜੋ ਲੋਕ ਸਮੇਂ ਦੇ ਹਾਣੀ ਬਣ ਸਕਣ।

✦ ✦ ✦ ✦ ✦



# ਅੰਧ-ਵਿਸ਼ਵਾਸ ਬਨਾਮ ਵਿਗਿਆਨ

*ਰੁਪਿੰਦਰ ਰਮਨ*

ਅੱਜ ਦਾ ਯੁੱਗ ਵਿਗਿਆਨ ਦਾ ਯੁੱਗ ਹੈ। ਵਿਗਿਆਨ ਦੇ ਕਾਰਨ ਸਾਰੀ ਦੁਨੀਆ ਸਿਮਟ ਕੇ ਇੱਕ ਪਿੰਡ ਦਾ ਰੂਪ ਧਾਰਨ ਕਰ ਰਹੀ ਹੈ। ਅੱਜ ਅਸੀਂ ਵਿਗਿਆਨ ਦੀ ਸਹਾਇਤਾ ਨਾਲ ਆਪਣੇ ਘਰ ਬੈਠੇ ਹੀ ਦੁਨੀਆ ਦੇ ਕਿਸੇ ਵੀ ਮੁਲਕ ਬਾਰੇ ਜਾਣ ਲੈਂਦੇ ਹਾਂ। ਮਨੁੱਖ ਨੇ ਬ੍ਰਹਿਮੰਡ ਦਾ ਕੋਨਾ-ਕੋਨਾ ਛਾਣ ਮਾਰਿਆ ਹੈ। ਅਨੇਕਾਂ ਭੇਤ ਹੱਲ ਕਰਦੇ ਹੋਏ ਮੰਗਲ ਅਤੇ ਚੰਦ 'ਤੇ ਵੀ ਝੰਡੇ ਗੱਡ ਲਏ ਹਨ ਪਰ ਇਹ ਸਾਰਾ ਕੁਝ ਸਿੱਕੇ ਦਾ ਇੱਕ ਹੀ ਪਾਸਾ ਹੈ, ਦੂਸਰੇ ਪਾਸੇ ਦਾ ਦ੍ਰਿਸ਼ ਬੜਾ ਹੀ ਦੁਖਦਾਇਕ ਹੈ।

ਜ਼ਮਾਨਾ ਤਾਂ ਸਾਇੰਸ ਦਾ ਹੈ, ਫਿਰ ਵੀ ਵਹਿਮਾਂ-ਭਰਮਾਂ, ਜੋਤਸ਼ੀਆਂ, ਤਾਂਤਰਿਕਾਂ, ਚੇਲੇ-ਚਪਟਿਆਂ ਦਾ ਬੋਲਬਾਲਾ ਵਧ ਰਿਹਾ ਹੈ। ਕਰੋੜਾਂ ਦੀ ਗਿਣਤੀ ਵਿੱਚ ਲੋਕ ਇਹਨਾਂ ਸਭ ਚੱਕਰਾਂ ਵਿੱਚ ਫਸੇ ਹੋਏ ਹਨ। ਆਪਣੇ ਅੱਗੇ ਨੂੰ ਸੰਵਾਰਨ ਦੇ ਚੱਕਰਾਂ ਵਿੱਚ ਵਰਤਮਾਨ ਨੂੰ ਨਸ਼ਟ ਕਰ ਰਹੇ ਹਨ। ਪ੍ਰਸਿੱਧ ਚਿੰਤਕ ਲਾਲ ਹਰਦਿਆਲ ਆਪਣੀ ਵਿਸ਼ਵ-ਪ੍ਰਸਿੱਧ ਪੁਸਤਕ 'ਹਿੰਟਸ ਫ਼ਾਰ ਸੈਲਫ਼-ਕਲਚਰ' ਵਿੱਚ ਇੱਕ ਥਾਂ ਲਿਖਦੇ ਹਨ - ''ਨਰਕ ਦੇ ਡਰ ਨੇ ਮਾਨਵਤਾ ਦੇ ਇੰਨੇ ਹੰਝੂ ਵਹਾਏ ਹਨ ਕਿ ਉਹਨਾਂ ਨੂੰ ਸਾਰੇ ਸਮੁੰਦਰ ਵਿੱਚ ਨਹੀਂ ਸਾਂਭ ਸਕਦੇ।'' ਇਸੇ ਸਬੰਧ ਵਿੱਚ ਇੱਕ ਹੋਰ ਪ੍ਰਸਿੱਧ ਚਿੰਤਕ ਬਿਲੀ ਸੰਡੇ ਦਾ ਕਥਨ ਹੈ ਕਿ ਕਿਧਰੇ ਵੀ ਨਰਕ ਨਹੀਂ ਹੈ, ਬਹੁਤ ਸਾਰੇ ਪਰਚਾਰਕ ਝੂਠੇ ਬਹਾਨੇ ਲਾ ਕੇ ਪੈਸੇ ਬਟੋਰ ਰਹੇ ਹਨ।

ਵੇਖਿਆ ਗਿਆ ਹੈ ਕਿ ਹਰ ਸਾਲ ਲੱਖਾਂ ਲੋਕ ਤੀਰਥ ਯਾਤਰਾ ਕਰਦੇ ਹਨ। ਇਹਨਾਂ ਵਿੱਚੋਂ ਬਹੁਤ ਸਾਰੇ ਦੁਰਘਟਨਾਵਾਂ ਵਿੱਚ ਮਾਰੇ ਜਾਂਦੇ ਹਨ ਪਰ ਫਿਰ ਵੀ ਇਹ ਗਿਣਤੀ ਘਟਣ ਦੀ ਬਜਾਏ ਦਿਨੋ-ਦਿਨ ਵਧਦੀ ਹੀ ਜਾ ਰਹੀ ਹੈ। ਅੱਜ ਵੀ ਦੇਵੀ-ਦੇਵਤਿਆਂ ਨੂੰ ਖੁਸ਼ ਕਰਨ ਲਈ ਬਲੀ ਦੇਣ ਦਾ ਰਿਵਾਜ਼ ਕਾਇਮ ਹੈ। ਬਲੀ ਦੇਣ ਦੀ ਇਸ ਪ੍ਰਥਾ ਵਿੱਚ ਕਈ ਵਾਰ ਮਾਸੂਮ ਬੱਚਿਆਂ ਦਾ ਵੀ ਖਿਆਲ ਨਹੀਂ ਕੀਤਾ ਜਾਂਦਾ। ਔਰਤਾਂ ਆਪਣੀ ਗੋਦ ਭਰਨ ਲਈ ਤਾਂਤਰਿਕਾਂ, ਬਾਬਿਆਂ ਦੇ ਬਹਿਕਾਵੇ ਵਿੱਚ ਆ ਕੇ ਦੂਸਰਿਆਂ ਦੇ ਘਰ ਦੇ ਚਿਰਾਗਾਂ ਨੂੰ ਬੁਝਾ ਦਿੰਦੀਆਂ ਹਨ। ਇਸ ਤਰ੍ਹਾਂ ਅਨੇਕਾਂ ਮਾਸੂਮ ਕਲੀਆਂ ਨੂੰ ਖਿੜਨ ਤੋਂ ਪਹਿਲਾਂ ਹੀ ਮਸਲ ਦਿੱਤ ਜਾਂਦਾ ਹੈ। ਔਰਤਾਂ ਦੇ ਸਹਾਰੇ ਹੀ ਤਾਂਤਰਿਕਾਂ, ਸਾਧਾਂ-ਸੰਤਾਂ ਦਾ ਧੰਦਾ ਵਧਦਾ-ਫੁਲਦਾ ਹੈ। ਡੇਰਿਆਂ ਵਿੱਚ ਕਈ ਔਰਤਾਂ ਨਾਲ ਜਬਰ-ਜਿਨਾਹ ਕੀਤਾ ਜਾਂਦਾ ਹੈ। ਅਫ਼ਸੋਸ ਹੈ ਕਿ ਇੰਨਾ ਕੁਝ ਹੋਣ ਦੇ ਬਾਵਜੂਦ ਵੀ ਲੋਕਾਂ ਦੀ ਵੱਡੀ ਗਿਣਤੀ ਅਖੌਤੀ ਸਾਧਾਂ-ਸੰਤਾਂ ਦੇ ਡੇਰਿਆਂ ਵਿੱਚ ਅੰਨ੍ਹੀ ਹੋਈ ਫਿਰਦੀ ਹੈ।

ਸੱਚ ਤਾਂ ਇਹ ਹੈ ਕਿ ਅੱਜ ਦੇ ਵਿਗਿਆਨਕ ਯੁੱਗ ਵਿੱਚ ਵੀ ਅਜਿਹੇ ਬੰਦਿਆਂ ਦੀ ਕਮੀ ਨਹੀਂ ਜਿਹੜੇ ਮੜ੍ਹੀਆਂ-ਮਸਾਣਾਂ ਤੇ ਦੀਵੇ ਜਗਾ ਕੇ ਆਪਣੇ ਸੁਪਨਿਆਂ ਦੀ ਪੂਰਤੀ ਦੀਆਂ ਆਸਾਂ ਰੱਖਦੇ ਹਨ! ਇਹਨਾਂ ਵਿੱਚੋਂ ਬਹੁਤੇ ਨੌਜਵਾਨ ਹੁੰਦੇ ਹਨ। ਨੌਜਵਾਨ ਜੋ ਕਿ ਕਿਸੇ ਦੇਸ਼, ਸਮਾਜ, ਕੌਮ ਦਾ ਭਵਿੱਖ ਹੁੰਦੇ ਹਨ। ਪਰ ਅਫ਼ਸੋਸ ਕਿ ਨੌਜਵਾਨਾਂ ਦੀ ਵੱਡੀ ਗਿਣਤੀ ਵੀ ਕਰਮ-ਕਾਂਡਾਂ ਵਿੱਚ ਫਸੀ ਹੋਈ ਹੈ। ਅਸਲ ਵਿੱਚ ਕਸੂਰ ਸਾਡੇ ਦੇਸ਼ ਦੇ ਵਿਦਿਅਕ ਢਾਂਚੇ ਦਾ ਵੀ ਹੈ। ਸਾਡੇ ਦੇਸ਼ ਦੀ ਵਿੱਦਿਆ ਪ੍ਰਣਾਲੀ ਰੱਟਾ ਲਾਊ ਹੈ। ਇਹ ਵਿੱਦਿਅਕ ਢਾਂਚਾ ਪੜ੍ਹੇ-ਲਿਖੇ ਅਗਿਆਨੀਆਂ ਨੂੰ ਹੀ ਤਿਆਰ ਕਰਦਾ ਹੈ। ਫਿਰ ਇਹ ਪੜ੍ਹੇ-ਲਿਖੇ ਅਗਿਆਨੀ ਮੜ੍ਹੀਆਂ-ਮਸਾਣਾ 'ਤੇ ਦੀਵੇ ਜਗਾ ਕੇ, ਸੁੱਖਾਂ ਸੁੱਖ ਕੇ, ਆਪਣੇ ਸੁਪਨੇ ਪੂਰੇ ਹੋਣ ਦੇ ਭਰਮ ਵਿੱਚ ਜਿਉਂਦੇ ਹਨ। ਕਹਿੰਦੇ ਹਨ ਕਿ ਵਿੱਦਿਆ ਬਿਨਾਂ ਸੋਚਣ ਸ਼ਕਤੀ ਬੇਕਾਰ ਹੈ ਪਰ ਸੋਚਣ ਸ਼ਕਤੀ ਬਿਨਾਂ ਵਿੱਦਿਆ ਖ਼ਤਰਨਾਕ ਹੈ।

ਅਜ਼ਾਦੀ ਦੀ ਅੱਧੀ ਸਦੀ ਬੀਤ ਜਾਣ ਬਾਅਦ ਵੀ ਸਾਡੀ ਜਨਤਾ ਲੋੜੀਂਦੀਆਂ ਸਹੂਲਤਾਂ ਤੋਂ ਵੀ ਵਾਂਝੀ ਹੈ। ਦੇਸ਼ ਦੀ ਅੱਧੀ ਆਬਾਦੀ ਅਨਪੜ੍ਹ ਹੈ। ਲੋਕਾਂ ਦੀ ਵੱਡੀ ਗਿਣਤੀ ਭੁੱਖਮਰੀ ਦੀ ਸ਼ਿਕਾਰ ਹੈ। ਆਖਰ ਦੇਸ਼ ਦੀ ਅਜਿਹੀ ਹਾਲਤ ਲਈ ਕੌਣ ਜ਼ਿੰਮੇਵਾਰ ਹੈ ? ਆਮ ਲੋਕ ਇਸ ਸਭ ਲਈ ਭ੍ਰਿਸ਼ਟ ਲੀਡਰਾਂ ਨੂੰ ਜ਼ਿੰਮੇਵਾਰ ਠਹਿਰਾਉਂਦੇ ਹਨ, ਕਾਫ਼ੀ ਹੱਦ ਤੱਕ ਤਾਂ ਇਹ ਠੀਕ ਵੀ ਹੈ ਪਰ ਪੂਰੀ ਤਰ੍ਹਾਂ ਨਹੀਂ। ਬਕੌਲ-ਏ-ਸ਼ਾਇਰ :

*ਲੋਗ ਤੋਂ ਕਹੀਂ ਮਸਜਿਦ, ਕਹੀਂ ਮੰਦਰ ਬਨਾਨੇ ਮੇਂ ਲਗੇ ਰਹੇ,*
*ਭੂਖ ਸੇ ਇਨਸਾਨੀਅਤ, ਫੁੱਟਪਾਥ ਪੇ ਮਰਤੀ ਰਹੀ।*

ਸਾਡੇ ਅੰਧਵਿਸ਼ਵਾਸੀ ਹੋਣ ਦਾ ਫਾਇਦਾ ਉਠਾਉਣ ਲਈ ਇਥੇ ਨਿੱਤ ਨਵੀਆਂ ਅਫ਼ਵਾਹਾਂ ਫੈਲਦੀਆਂ ਹਨ। ਅਸੀਂ ਬਿਨਾ ਸੋਚੇ-ਸਮਝੇ ਹੀ ਵਹੀਰਾਂ ਘੱਤ ਕੇ ਤੁਰ ਪੈਂਦੇ ਹਾਂ। ਗੱਲ ਚਾਹੇ ਗਣੇਸ਼ ਦੇ ਦੁੱਧ ਪੀਣ ਦੀ ਹੋਵੇ ਜਾਂ ਫਿਰ ਸੁਲਹਾ ਦੇ 'ਕਥਿਤ' ਚਮਤਕਾਰੀ ਪਾਣੀ ਦੀ ਹੋਵੇ, ਇੱਕ ਗੱਲ ਤਾਂ ਨਿਸ਼ਚਿਤ ਹੈ ਕਿ ਹਰ ਘਟਨਾ ਪਿੱਛੇ ਵਿਗਿਆਨਕ ਨਿਯਮ ਕੰਮ ਕਰਦੇ ਹਨ ਪਰ ਸਾਡੀ ਸੋਚ ਕਿਉਂਕਿ ਵਿਗਿਆਨਕ ਨਹੀਂ ਹੈ ਅਤੇ ਅਸੀਂ ਕੀ, ਕਿਉਂ, ਕਿਵੇਂ ਦੀ ਪ੍ਰਵਿਰਤੀ ਨਾਲ ਘਟਨਾ ਨੂੰ ਨਹੀਂ ਦੇਖਦੇ-ਸੁਣਦੇ, ਤਾਂ ਹੀ ਅਸੀਂ ਸਧਾਰਨ ਘਟਨਾਵਾਂ, ਵਸਤਾਂ ਨੂੰ ਵੀ ਚਮਤਕਾਰੀ ਮੰਨ ਲੈਂਦੇ ਹਾਂ। ਜਿਸ ਚੀਜ਼ ਦਾ ਸਾਨੂੰ ਗਿਆਨ ਨਹੀਂ ਹੁੰਦਾ, ਉਹ ਸਾਡੇ ਲਈ ਬੜੀ ਹੈਰਾਨੀ ਪੈਦਾ ਕਰਦੀ ਹੈ। ਇਸ ਸਬੰਧ ਵਿੱਚ ਲਾਲਾ ਹਰਦਿਆਲ ਦੇ ਇਹ ਵਿਚਾਰ ਕਿੰਨੇ ਭਾਵਪੂਰਤ ਹਨ : ''*ਅੱਜ ਬਹੁਤੇ ਮਨੁੱਖ ਅਤੇ ਔਰਤਾਂ ਨਾ ਤਾਂ ਸੁਤੰਤਰ ਹਨ ਅਤੇ ਨਾ ਹੀ ਸਿਆਣੇ। ਉਹ ਅਜਿਹੇ ਪਤੰਗਾਂ ਵਾਂਗ ਹਨ, ਜਿੰਨ੍ਹਾਂ ਨੂੰ ਪੁਜਾਰੀ ਜਾਂ ਸਿਆਸਤਦਾਨ ਆਪਣੀ ਮਰਜ਼ੀ ਨਾਲ ਉਡਾਉਂਦੇ ਹਨ ਅਤੇ ਡੋਰ ਹਮੇਸ਼ਾਂ ਆਪਣੇ ਹੱਥ ਵਿੱਚ ਰੱਖਦੇ ਹਨ।* ਅਜਿਹੇ ਲੋਕ ਵਿਗਿਆਨ,

ਬਾਕੀ ਸਫਾ 7 'ਤੇ

# ਡੇਰਿਆਂ 'ਤੇ ਭੀੜਾਂ ਕਿਉਂ ਲਗਦੀਆਂ ਹਨ - 2

ਗੁਰਚਰਨ ਨੂਰਪੁਰ

*ਪਿਛਲੇ ਅੰਕ ਵਿੱਚ ਅਸੀਂ ਡੇਰਿਆਂ ਉਤੇ ਅੰਧਵਿਸ਼ਵਾਸੀ ਲੋਕਾਂ ਦੀਆਂ ਭੀੜਾਂ ਲੱਗਣ ਦੇ ਕੁਝ ਕਾਰਣਾਂ ਦੀ ਨਿਸ਼ਾਨਦੇਹੀ ਕੀਤੀ ਸੀ। ਹਥਲਾ ਲੇਖ ਇਸ ਵਿਸ਼ੇ 'ਤੇ ਵਿਚਾਰ ਚਰਚਾ ਨੂੰ ਅੱਗੇ ਤੋਰਦਾ ਹੋਇਆ ਇਸੇ ਮਸਲੇ ਬਾਰੇ ਕੁਝ ਹੋਰ ਨੁਕਤੇ ਸਾਂਝੇ ਕਰਦਾ ਹੈ।*

ਵਰਤਮਾਨ ਸਮੇਂ ਨੂੰ ਅਸੀਂ ਸਾਇੰਸ ਦੇ ਯੁੱਗ ਦਾ ਨਾਮ ਦਿੱਤਾ ਹੈ। ਪਰ ਸਾਡੀ ਮਾਨਸਿਕਤਾ ਇਹ ਹੈ ਕਿ ਅਸੀਂ ਅਜੇ ਵੀ ਆਪਣੇ ਕਾਰੋਬਾਰ ਤੇ ਘਰ ਪਰਿਵਾਰ ਦੀ ਹੋਣੀ ਨੂੰ ਕਿਸੇ ਗੈਬੀ ਸ਼ਕਤੀ ਦੇ ਹੱਥ ਸਮਝਦੇ ਹਾਂ। ਸਾਡੀ ਅਗਿਆਨਤਾ ਅਤੇ ਕਮਜ਼ੋਰੀਆਂ ਦਾ ਫਾਇਦਾ ਉਠਾਉਣ ਲਈ ਪੰਜਾਬ ਅਤੇ ਇਸ ਦੇ ਆਸ-ਪਾਸ 'ਚ ਵੱਡੀ ਪੱਧਰ ਸੰਤਵਾਦ ਹੈ ਅਤੇ ਡੇਰਾਵਾਦ ਦਾ ਦੌਰ ਸ਼ੁਰੂ ਹੋ ਗਿਆ ਹੈ ਜੋ ਦਿਨ-ਦਿਨ ਵਧ-ਫੁੱਲ ਰਿਹਾ ਹੈ। ਸਾਡੇ ਦੇਸ਼ ਵਿੱਚ ਜਿੱਥੇ ਬਹੁਗਿਣਤੀ ਅੰਧਵਿਸ਼ਵਾਸੀ ਲੋਕਾਂ ਦੀ ਹੈ, ਇਸ ਧੰਦੇ ਤੋਂ ਵਧੀਆ ਹੋਰ ਕੋਈ ਧੰਦਾ ਨਹੀਂ ਹੈ। ਗਿਆਨ-ਵਿਗਿਆਨ ਤੋਂ ਵਿਹੂਣੇ ਇਹ ਸਾਧ, ਸੰਤ, ਤਾਂਤਰਿਕ, ਪਾਖੰਡੀ ਦਿਨਾਂ ਵਿੱਚ ਹੀ ਕਰੋੜਾਂ ਦੀ ਜਾਇਦਾਦ ਦੇ ਮਾਲਕ ਬਣ ਜਾਂਦੇ ਹਨ। ਹੌਲੀ-ਹੌਲੀ ਉਸ ਸਮੇਂ ਇਹਨਾਂ ਦਾ ਦਿਮਾਗ ਵਿਗੜਨਾ ਸ਼ੁਰੂ ਹੋ ਜਾਂਦਾ ਹੈ ਜਦੋਂ ਵੱਡੇ ਵੱਡੇ ਨੇਤਾ, ਮੰਤਰੀ, ਅਫ਼ਸਰ ਆਪਣੇ ਸਵਾਰਥਾਂ ਦੀ ਖਾਤਰ ਇਹਨਾਂ ਦੇ ਪੈਰੀਂ ਆਣ ਪੈਂਦੇ ਹਨ। ਇਹਨਾਂ ਡੇਰਿਆਂ ਅਤੇ ਡੇਰੇਦਾਰਾਂ ਦੀ ਬਦੌਲਤ ਸਾਡੇ ਸਮਾਜ ਵਿੱਚ ਇੱਕ ਵਿਹਲੜ ਜਮਾਤ ਪੈਦਾ ਹੋ ਰਹੀ ਹੈ ਜੋ ਕਿਰਤੀ ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਨੂੰ ਵਿਹਲਿਆਂ ਬੈਠ ਕੇ ਡਕਾਰ ਰਹੀ ਹੈ। ਅਖੌਤੀ ਸਾਧਾਂ-ਸੰਤਾਂ ਦੇ ਨਿੱਤ ਨਵੇਂ ਡੇਰੇ ਕਿਵੇਂ ਉਸਰ ਰਹੇ ਹਨ ? ਇਹਨਾਂ ਦੇ ਡੇਰਿਆਂ 'ਤੇ ਭੀੜਾਂ ਕਿਵੇਂ ਲੱਗੀਆਂ ਰਹਿੰਦੀਆਂ ਹਨ ।

1. ਸਾਡੇ ਸੰਸਕਾਰ ਅਤੇ ਅੰਧਵਿਸ਼ਵਾਸੀ ਧਾਰਨਾਵਾਂ ਜੋ ਪੀੜ੍ਹੀ ਦਰ ਪੀੜ੍ਹੀ ਚੱਲੀਆਂ ਆ ਰਹੀਆਂ ਹਨ। ਜਿਵੇਂ ਅਸੀਂ ਆਪਣੀ ਅਤੇ ਆਪਣੀ ਪਰਿਵਾਰ ਦੀ ਆਰਥਿਕ ਅਤੇ ਸਰੀਰਕ ਤੌਰ 'ਤੇ ਸੁਰੱਖਿਆ ਲਈ ਕਿਸੇ ਗੈਬੀ ਸ਼ਕਤੀ ਨੂੰ ਜ਼ਿੰਮੇਵਾਰ ਠਹਿਰਾਉਂਦੇ ਹਾਂ। ਇਸੇ ਵਾਸਤੇ ਹੀ ਜ਼ਿਆਦਾਤਰ ਲੋਕ ਪਾਠ, ਪੂਜਾ, ਯੱਗ, ਹਵਨ, ਤੀਰਥ-ਯਾਤਰਾ ਆਦਿ ਕਰਦੇ ਹਨ।

2. ਸਾਡੀ ਵਿਦਿਅਕ ਪ੍ਰਣਾਲੀ ਇੰਨੀ ਨੁਕਸਦਾਰ ਹੈ ਕਿ ਮਨੁੱਖ ਪੜ੍ਹ-ਲਿਖ ਕੇ ਵੀ ਵਿਗਿਆਨਕ ਸੋਚ ਦਾ ਧਾਰਨੀ ਨਹੀਂ ਬਣਦਾ ਸਗੋਂ ਅੰਧਵਿਸ਼ਵਾਸੀ ਹੀ ਰਹਿ ਜਾਂਦਾ ਹੈ। ਇਸੇ ਲਈ ਕਿਸੇ ਸਾਧ-ਸੰਤ ਦੇ ਆਉਣ ਤੇ ਪੜ੍ਹੇ-ਲਿਖੇ ਲੋਕ ਵੀ ਝਾੜੂ ਲਾ ਕੇ ਸੜਕਾਂ ਸਾਫ਼ ਕਰਨ ਲੱਗ ਪੈਂਦੇ ਹਨ।

3. ਸਾਡੇ ਦੇਸ਼ ਵਿੱਚ ਮਨੋਰੰਜਨ ਦੇ ਸਾਧਨਾਂ ਦੀ ਘਾਟ ਹੋਣ ਕਰਕੇ ਵੀ ਲੋਕ ਟਰੱਕਾਂ, ਬੱਸਾਂ, ਟਰਾਲੀਆਂ, ਜੀਪਾਂ, ਕਾਰਾਂ ਤੇ ਅਜਿਹੇ ਧਾਰਮਿਕ ਅਸਥਾਨਾਂ ਤੇ ਵੱਡੀ ਗਿਣਤੀ ਵਿੱਚ ਜਾਂਦੇ ਹਨ। ਸਾਡੀ ਅਗਿਆਨਤਾ ਦਾ ਫਾਇਦਾ ਅਖੌਤੀ ਸਾਧ-ਸੰਤ ਅਤੇ ਪੁਜਾਰੀ ਵਰਗ ਉਠਾਉਂਦਾ ਹੈ।

ਇਹਨਾਂ ਅਖੌਤੀ ਸਾਧਾਂ ਦੇ ਡੇਰਿਆਂ 'ਤੇ ਦਿਨਾਂ ਵਿੱਚ ਹੀ ਵੱਡੇ-ਵੱਡੇ ਲੰਗਰ ਹਾਲ, ਪਰਵਚਨ ਹਾਲ ਤੇ ਸਰੋਵਰ ਬਣ ਜਾਂਦੇ ਹਨ। ਇਹ ਇੰਨਾ ਪੈਸਾ ਕਿੱਥੋਂ ਆਉਂਦਾ ਹੈ। ਇੰਨੀ ਜਲਦੀ ਇਹ ਤਰੱਕੀ ਕਿਵੇਂ ਸੰਭਵ ਹੁੰਦੀ ਹੈ, ਇਹ ਸਮਝਣ ਲਈ ਥੋੜ੍ਹਾ ਹੋਰ ਵਿਸਥਾਰ 'ਚ ਜਾਣ ਦੀ ਲੋੜ ਹੈ :

ਹਰ ਕੰਮ ਦੇ ਹੋਣ ਪਿੱਛੇ ਮੁੱਖ ਰੂਪ 'ਚ ਦੋ ਹੀ ਪੱਖ ਹੁੰਦੇ ਹਨ - ਜਾਂ ਉਹ ਕੰਮ ਹੋ ਜਾਏਗਾ ਜਾਂ ਨਹੀਂ ਹੋਏਗਾ। ਮਿਸਾਲ ਵਜੋਂ ਕੋਈ ਵਿਅਕਤੀ ਚਾਹਵੇ ਕਿ ਉਸਦੇ ਲੜਕੇ ਨੂੰ ਰਿਸ਼ਤਾ ਹੋਵੇ ਤਾਂ ਉਸਦੇ ਲੜਕੇ ਨੂੰ ਜਾਂ ਰਿਸ਼ਤਾ ਹੋ ਜਾਣਾ ਹੈ ਜਾਂ ਨਹੀਂ ਹੋਵੇਗਾ। ਰਿਸ਼ਤਾ ਹੋ ਕੇ ਟੁੱਟ ਜਾਣਾ ਇੱਕ ਵੱਖਰੀ ਗੱਲ ਹੈ। ਸਾਧ-ਸੰਤ, ਤਾਂਤਰਿਕ, ਬਾਬੇ ਇਸੇ ਗੱਲ ਦਾ ਹੀ ਫਾਇਦਾ ਲੈਂਦੇ ਹਨ। ਉਦਾਹਰਣ ਦੇ ਤੌਰ 'ਤੇ ਇੱਕ ਡੇਰੇ ਦੇ ਸਾਧ ਪਾਸ ਸੌ ਜੋੜੇ ਲੜਕਾ ਹੋਣ ਦੀ ਆਸ ਨਾਲ ਅਰਦਾਸ ਕਰਵਾਉਂਦੇ ਹਨ, ਤਾਂ ਜਨ ਸੰਖਿਆ ਵਿੱਚ ਲੜਕੀ-ਲੜਕੇ ਦੇ ਅਨੁਪਾਤ ਦੇ ਹਿਸਾਬ ਨਾਲ ਤਕਰੀਬਨ 50 ਜੋੜਿਆਂ ਦੇ ਘਰ ਲੜਕਾ ਪੈਦਾ ਹੋਵੇਗਾ। ਇਹਨਾਂ 'ਚ ਜੇਕਰ ਹਰ ਇੱਕ 1000 ਰੁਪਏ ਵੀ ਡੇਰੇ 'ਤੇ ਦਾਨ ਦੇਣ ਤਾਂ ਬਗੈਰ ਕਿਸੇ ਲਾਗਤ ਤੋਂ ਡੇਰੇ ਤੇ 50 ਹਜਾਰ ਰੁਪਏ ਭੇਂਟ ਹੋ ਜਾਂਦੇ ਹਨ। ਬਾਕੀ ਰਹੀ ਲੜਕੀ ਪੈਦਾ ਕਰਨ ਵਾਲੇ ਜੋੜਿਆਂ ਦੀ ਗੱਲ, ਉਹ ਉਕਤ ਸਾਧ ਨੂੰ ਦੋਸ਼ ਨਹੀਂ ਦਿੰਦੇ, ਆਪਣੇ ਕਿਸਮਤ ਨੂੰ ਕੋਸਦੇ ਹਨ ਅਤੇ ਕਿਸੇ ਹੋਰ ਡੇਰੇ ਤੇ ਜਾਣਾ ਸ਼ੁਰੂ ਕਰ ਦਿੰਦੇ ਹਨ। ਦੂਜੇ ਅਰਥਾਂ ਵਿੱਚ ਇਸ ਧੰਦੇ ਨੂੰ ਇੰਝ ਵੀ ਸਮਝਿਆ ਜਾ ਸਕਦਾ ਹੈ। ਜੇਕਰ ਇੱਕ ਪਿੰਡ ਦਾ ਕੋਈ ਚਲਾਕ ਵਿਅਕਤੀ ਆਪਣੇ ਇਲਾਕੇ ਦੇ ਦਸ ਬੱਚਿਆਂ ਨੂੰ ਕਹੇ ਕਿ ਮੈਂ ਤੁਹਾਨੂੰ ਬੋਰਡ ਦੇ ਇਮਤਿਹਾਨ 'ਚ ਪਾਸ ਕਰਵਾ ਦਿੰਦਾ ਹੈ। ਪਰ ਇਸ ਲਈ ਹਰੇਕ ਬੱਚੇ ਤੋਂ ਹਜ਼ਾਰ ਰੁਪਏ ਲਵਾਂਗਾ। ਹੁਣ ਜੇਕਰ ਪੰਜ ਬੱਚੇ ਕੁਦਰਤੀ ਪਾਸ ਹੋ ਜਾਣ ਤਾਂ ਬਿਨਾਂ ਕਿਸੇ ਕੰਮ ਕੀਤਿਆਂ ਉਸ ਵਿਅਕਤੀ ਨੂੰ 5000 ਰੁਪਏ ਮਿਲ ਜਾਣਗੇ। ਦੁਨੀਆਂ ਵਿੱਚ ਕੋਈ ਵੀ ਕੰਮ ਕਰਨ ਲਈ ਅਤੇ ਪੈਸਾ ਕਮਾਉਣ ਲਈ ਮਿਹਨਤ ਕਰਨ ਅਤੇ ਪੈਸਾ ਲਗਾਉਣ ਦੀ ਜ਼ਰੂਰਤ ਪੈਂਦੀ ਹੈ ਪਰ ਇਹ ਦੁਨੀਆਂ ਦਾ ਇੱਕੋ-ਇੱਕ ਅਜਿਹਾ ਧੰਦਾ ਹੈ ਜਿਸ ਵਿੱਚ ਪੈਸਾ ਲਗਾਉਣ ਦੀ ਕੋਈ ਜ਼ਰੂਰਤ ਨਹੀਂ ਪੈਂਦੀ ਅਤੇ ਆਮਦਨ ਵੀ ਵੱਧ ਹੁੰਦੀ ਹੈ।

ਸਾਡੇ ਦੇਸ਼ ਵਿੱਚ ਜਿੱਥੇ ਕੇਂਦਰੀ ਸਿੱਖਿਆ ਮੰਤਰੀ ਸਕੂਲਾਂ, ਕਾਲਜਾਂ ਤੇ ਹੋਰ ਵਿਦਿਅਕ ਅਦਾਰਿਆਂ ਵਿੱਚ ਜੋਤਿਸ਼ ਵਿੱਦਿਆ ਪੜ੍ਹਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਹੇ ਹੋਣ, ਜਿਥੇ ਮੀਂਹ



ਪਵਾਉਣ ਲਈ ਮੰਤਰੀਆਂ ਵੱਲੋਂ ਗੁੱਡੀਆਂ ਫੂਕੀਆਂ ਜਾਂਦੀਆਂ ਹੋਣ, ਲੋਕਾਂ ਵੱਲੋਂ ਕਰੋੜਾਂ ਰੁਪਏ ਯੱਗਾਂ, ਹਵਨਾਂ ਤੇ ਖਰਚ ਕੀਤੇ ਜਾਂਦੇ ਹੋਣ, ਸਾਧ-ਸੰਤ, ਟੀ. ਵੀ. ਚੈਨਲਾਂ ਤੇ ਸਮਾ ਖਰੀਦ ਕੇ ਪਰਵਚਨ ਕਰਦੇ ਹੋਣ, ਉਥੇ ਹਾਲ ਦੀ ਘੜੀ ਪਾਖੰਡੀ ਲੋਕਾਂ ਦੀ ਗਿਣਤੀ ਹੋਰ ਵਧ ਜਾਣ ਦੀ ਭਵਿੱਖਬਾਣੀ ਕੀਤੀ ਜਾ ਸਕਦੀ ਹੈ।

ਵਿਗਿਆਨਕ ਸੋਚ ਰੱਖਣ ਵਾਲੇ ਵਿਕਸਤ ਮੁਲਕਾਂ ਵਿੱਚ ਅਜਿਹੇ ਮਜ਼੍ਹਬੀ ਪਖੰਡਾਂ ਦਾ ਬੋਲਬਾਲਾ ਘਟ ਰਿਹਾ ਹੈ। ਆਮ ਤੌਰ ਤੇ ਦੇਖਿਆ ਜਾਵੇ ਤਾਂ ਅਜਿਹੇ ਪਾਖੰਡ ਗਰੀਬ ਮੁਲਕਾਂ ਵਿੱਚ ਹੀ ਪਨਪਦੇ ਹਨ।

ਅੱਜ ਵਾਹੀਯੋਗ ਜ਼ਮੀਨ ਤੇ ਡੇਰੇ ਉਸਾਰ ਕੇ ਇਹ ਪਾਖੰਡੀ ਸਾਧ-ਸੰਤ ਜਿੱਥੇ ਦੇਸ਼ ਦੀ ਸੰਪਤੀ ਨੂੰ ਖੋਰਾ ਲਾ ਰਹੇ ਹਨ ਉਥੇ ਇਹਨਾਂ ਡੇਰਿਆਂ ਵਿੱਚ ਸਰੀਰਕ ਸ਼ੋਸ਼ਣ ਤੇ ਆਰਥਿਕ ਲੁੱਟ ਵੀ ਹੋ ਰਹੀ ਹੈ। ਉਹਨਾਂ ਡੇਰਿਆਂ ਵਿੱਚ ਮਹੀਨੇ ਬਾਅਦ ਅਤੇ ਸਾਲਾਨਾ ਹੋਣ ਵਾਲੇ ਭੰਡਾਰਿਆਂ, ਬਰਸੀਆਂ ਅਤੇ ਹੋਰ ਸਮਾਗਮਾਂ ਲਈ ਲੱਖਾਂ ਲੀਟਰ ਪੈਟਰੋਲ, ਡੀਜ਼ਲ ਨਜਾਇਜ਼ ਹੀ ਫੂਕਿਆ ਜਾਂਦਾ ਹੈ, ਹਜ਼ਾਰਾਂ ਲੋਕਾਂ ਦੀ ਸ਼ਕਤੀ, ਫਜ਼ੂਲ ਕੰਮਾਂ ਤੇ ਖਰਚ ਹੁੰਦੀ ਹੈ। ਵਿਗਿਆਨਕ ਸੋਚ ਨੂੰ ਭੰਡਣ ਵਾਲੇ ਇਹ ਅਖੌਤੀ ਸਾਧ ਵਿਗਿਆਨ ਦਾ ਮੁਹੱਈਆ ਕਰਾਇਆ ਹਰ ਸੁੱਖ ਭੋਗ ਰਹੇ ਹਨ। ਲੋਕਾਂ ਨੂੰ 'ਮਾਇਆ ਨਾਗਨੀ ਹੈ, ਇਸ ਤੋਂ ਬਚੋ' ਦੇ ਉਪਦੇਸ਼ ਦੇ ਰਹੇ ਹਨ। ਲੋਕਾਂ ਤੋਂ ਆਪਣੇ ਵਾਸਤੇ ਦਾਨ ਲੈ ਕੇ ਅਗਲੇ ਜਨਮ 'ਚ ਸਵਰਗ ਦੇ ਲਾਰੇ ਲਾ ਰਹੇ ਇਹ ਲੋਕ ਆਪ ਇਸੇ ਜਨਮ 'ਚ ਹੀ ਰਾਜਿਆਂ-ਮਹਾਰਾਜਿਆਂ ਵਰਗਾ ਜੀਵਨ ਬਤੀਤ ਕਰ ਰਹੇ ਹਨ। ਇਹਨਾਂ ਸਾਧਾਂ ਦੇ ਹਜ਼ਾਰਾਂ ਦੀ ਗਿਣਤੀ ਵਿੱਚ ਹੁੰਦਿਆਂ ਵੀ ਸਾਡੀਆਂ ਸਮੱਸਿਆਵਾਂ ਘਟ ਨਹੀਂ ਰਹੀਆਂ ਸਗੋਂ ਵਧੀਆਂ ਹੀ ਹਨ। ਅੱਜ ਅਖੌਤੀ ਧਾਰਮਿਕ ਡੇਰੇ, ਪਾਠ-ਪੂਜਾ, ਹਵਨ-ਯੱਗ, ਭੰਡਾਰੇ ਤਰੱਕੀ ਦੇ ਰਾਹਾਂ ਦੇ ਰੋੜੇ ਬਣ ਰਹੇ ਹਨ। ਇਹਨਾਂ ਦੀ ਆੜ ਲੈ ਕੇ ਪਾਖੰਡੀ ਤੇ ਚਲਾਕ ਲੋਕ ਸਮਾਜ ਦੇ ਗਲਤ ਵਤੀਰਿਆਂ ਨੂੰ ਚਲਦਾ ਰੱਖਣ ਲਈ ਸਹਾਈ ਹੋ ਰਹੇ ਹਨ। ਫਿਰ ਸੋਚੀਏ ਕਿ ਇਹਨਾਂ ਪਾਖੰਡੀ ਸਾਧਾਂ-ਸੰਤਾਂ ਮਗਰ ਲੱਗ ਕੇ ਅਤੇ ਇਹਨਾਂ ਦੇ ਡੇਰਿਆਂ ਦੇ ਵਾਰ-ਵਾਰ ਚੱਕਰ ਲਗਾ ਕੇ ਅਸੀਂ ਆਪਣਾ ਅਤੇ ਆਪਣੇ ਸਮਾਜ ਦਾ ਸੁਧਾਰ ਕਿਵੇਂ ਕਰ ਸਕਦੇ ਹਾਂ।

### ✲ ਡੇਰਿਆਂ 'ਤੇ ਲਗਦੀ ਭੀੜ ਬਾਰੇ ਇੱਕ ਹੋਰ ਵਿਚਾਰ ✲

ਡੇਰਿਆਂ 'ਤੇ ਵਧ ਰਹੀ ਭੀੜ ਦਾ ਇੱਕ ਕਾਰਣ ਜ਼ਿੰਦਗੀ ਵਿੱਚ ਪੈਦਾ ਹੋਈ ਨਿਰਾਸ਼ਤਾ ਵੀ ਹੈ। ਜਦ ਆਦਮੀ ਨੂੰ ਆਪਣੇ ਕਾਰਜਾਂ ਵਿੱਚ ਸਫਲਤਾ ਨਹੀਂ ਮਿਲਦੀ ਤਾਂ ਉਹ ਨਿਰਾਸ਼ ਹੋ ਕੇ ਡੇਰਿਆਂ ਦੇ ਰਾਹ ਪੈਂਦਾ ਹੈ। ਜਿਵੇਂ ਕਈ ਵਾਰ ਕੋਈ ਬਿਮਾਰੀ ਠੀਕ ਨਹੀਂ ਹੁੰਦੀ ਉਸ ਹਾਲਤ ਵਿੱਚ ਵੀ ਲੋਕ ਡੇਰਿਆਂ ਤੋਂ ਟੂਣੇ ਟਾਮਣ ਕਰਵਾਉਣ ਜਾਂ ਅਜਿਹੇ ਹੋਰ ਚੱਕਰਾਂ ਵਿੱਚ ਉਲਝ ਜਾਂਦੇ ਹਨ।

**ਮਨਪ੍ਰੀਤ ਸਿੰਘ ਹੁਸ਼ਿਆਰਪੁਰ ਵੱਲੋਂ ਫੋਨ ਰਾਹੀਂ ਦਿੱਤੇ ਗਏ ਵਿਚਾਰ**

### ਦੁੱਧ ਵੱਟੇ ਜਲ

ਕਿਸੇ ਦਾ ਮੁੰਡਾ ਪੜ੍ਹਾਈ ਵਿੱਚ ਨਾ ਚੱਲਿਆ, ਫਿਰ ਖੇਤੀ ਦੇ ਕੰਮ ਵਿੱਚ ਦਿਲ ਨਾ ਲਾਇਆ, ਹੋਰ ਵੀ ਸਾਰੇ ਪਾਸਿਓਂ ਫੇਲ੍ਹ ਹੋਕੇ ਸਾਧ ਦੇ ਡੇਰੇ ਤੇ ਜਾਣ ਲੱਗ ਪਿਆ। ਉਥੇ ਸਾਧ ਦਾ ਚੰਗਾ ਵਿਸ਼ਵਾਸ ਪਾਤਰ ਬਣ ਗਿਆ। ਡੇਰੇ ਨੂੰ ਚੰਗਾ ਚੜ੍ਹਾਵਾ ਚੜ੍ਹਦਾ ਸੀ ਉਸ ਦਾ ਵੀ ਵਿਚੋਂ ਚੰਗਾ ਦਾਅ ਲੱਗਣ ਲੱਗ ਪਿਆ। ਇੱਕ ਦਿਨ ਉਸ ਡੇਰੇ ਤੇ ਆਈ ਉਸ ਦੀ ਚਾਚੀ ਮੁੰਡੇ ਨੂੰ ਵੇਖ ਕੇ ਕਹਿਣ ਲੱਗੀ 'ਤੂੰ ਵੀ ਹੁਣ ਕੋਈ ਕੰਮ ਧੰਦਾ ਤੋਰ ਲੈ।'

ਮੁੰਡਾ ਚਾਚੀ ਨੂੰ ਆਂਹਦਾ, 'ਚਾਚੀ ਤੂੰ ਡੇਰੇ ਆਉਣ ਲੱਗੀ ਡੋਲੂ ਵਿੱਚ ਕੀ ਲੈ ਕੇ ਆਈ ਸੀ?'

ਚਾਚੀ ਕਹਿੰਦੀ ' ਦੁੱਧ '

' ਹੁਣ ਜਾਣ ਲੱਗੀ ਡੇਰੇ ਤੋਂ ਇਸ ਵਿੱਚ ਕੀ ਲੈ ਚੱਲੀ ਐਂ ?'

' ਜਲ '

' ਹੁਣ ਐਸ ਨਾਲੋਂ ਫਾਇਦੇ ਵਾਲਾ ਕੰਮ ਧੰਦਾ ਕੀ ਹੋਵੇਗਾ ਜਿੱਥੇ ਪਾਣੀ ਵੱਟੇ ਦੁੱਧ ਮਿਲੇ ? ਸੋ ਆਪਾਂ ਤਾਂ ਹੁਣ ਇਹੀ ਧੰਦਾ ਕਰਾਂਗੇ। '

***ਨਵਾਂ ਜ਼ਮਾਨਾ ਦੇ ਸਹਾਇਕ ਸੰਪਾਦਕ ਜਤਿੰਦਰ ਪੰਨੂ ਵੱਲੋਂ ਜੀਰੇ ਵਿਖੇ ਹੋਏ ਤਰਕਸ਼ੀਲ ਸੈਮੀਨਾਰ ਵਿੱਚ ਦਿੱਤੇ ਭਾਸ਼ਣ ਵਿੱਚੋਂ ਇੱਕ ਅੰਸ਼***

*ਸਫਾ 5 ਦੀ ਬਾਕੀ*

ਇਤਿਹਾਸ, ਅਰਥ-ਸ਼ਾਸਤਰ ਦਾ ਗਿਆਨ ਨਹੀਂ ਰੱਖਦੇ। ਇਸੇ ਕਾਰਨ ਹੀ ਇਨ੍ਹਾਂ ਨੂੰ ਲੁੱਟਿਆ ਤੇ ਮੂਰਖ ਬਣਾਇਆ ਜਾਂਦਾ ਹੈ। ਕਹਿੰਦੇ ਨੇ ਕਿ ਮਾਨਵਤਾ ਦੀਆਂ ਅੱਧੀਆਂ ਬੁਰਾਈਆਂ ਦੀ ਜੜ੍ਹ ਅਗਿਆਨਤਾ ਹੀ ਹੈ।

ਮੁਕਦੀ ਗੱਲ ਇਹ ਹੈ ਕਿ ਹਰ ਘਟਨਾ ਪਿੱਛੇ ਵਿਗਿਆਨਕ ਕਾਰਨ ਜ਼ਰੂਰ ਹੁੰਦੇ ਹਨ। ਜੇਕਰ ਅਸੀਂ ਤਰਕਮਈ ਸੋਚ ਨਾਲ ਸੋਚਾਂਗੇ ਤਾਂ ਜਲਦ ਹੀ ਮਸਲੇ ਦੀ ਤਹਿ ਤੱਕ ਪਹੁੰਚ ਜਾਵਾਂਗੇ। ਇਸ ਬ੍ਰਹਿਮੰਡ ਵਿੱਚ ਕੁਝ ਵੀ ਚਮਤਕਾਰੀ ਨਹੀਂ ਹੈ। ਹਰ ਇੱਕ ਘਟਨਾ ਵਿਗਿਆਨਕ ਨਿਯਮਾਂ ਦੇ ਤਹਿਤ ਹੀ ਵਾਪਰ ਰਹੀ ਹੈ। ਚਾਹੇ ਇਹ ਹੋ ਸਕਦਾ ਹੈ ਕਿ ਸਾਨੂੰ ਕਿਸੇ ਘਟਨਾ ਪਿੱਛੇ ਕੰਮ ਕਰਦੇ ਵਿਗਿਆਨਕ ਨਿਯਮਾਂ ਦੀ ਜਾਣਕਾਰੀ ਨਾ ਹੋਵੇ।

ਸੱਚ ਤਾਂ ਇਹ ਹੈ ਕਿ ਵਿਗਿਆਨ ਦਾ ਸੂਰਜ ਚੜ੍ਹ ਰਿਹਾ ਹੈ। ਪਿਛਲੇ ਸਮੇਂ ਵਿੱਚ ਜੋ ਰਹੱਸ ਸਾਡੇ ਬਜ਼ੁਰਗਾਂ ਲਈ ਹੈਰਾਨੀ ਪੈਦਾ ਕਰਦੇ ਸਨ ਉਹ ਅੱਜ ਵਿਗਿਆਨੀਆਂ ਨੇ ਹੱਲ ਕਰ ਦਿੱਤੇ ਹਨ ਅਤੇ ਅੱਜ ਜੋ ਰਹੱਸ ਹਨ, ਉਹ ਆਉਣ ਵਾਲੇ ਸਮੇਂ ਵਿੱਚ ਹੱਲ ਕਰ ਲਏ ਜਾਣਗੇ ਪਰ ਉਦੋਂ ਤੱਕ ਇਨ੍ਹਾਂ ਰਹੱਸਾਂ ਨੂੰ ਚਮਤਕਾਰੀ ਮੰਨ ਕੇ ਅੰਧ-ਵਿਸ਼ਵਾਸਾਂ ਵਿੱਚ ਫਸਣਾ ਕੋਈ ਸਿਆਣਪ ਨਹੀਂ ਹੈ। ਇਸ ਲਈ ਆਓ ਆਪਣੀ ਸੋਚ ਨੂੰ ਤਰਕਮਈ ਬਣਾਈਏ।

# ਬੰਦੇ ਨੇ ਰੱਬ ਨੂੰ ਕਰੀਏਟ (CREATE) ਕੀਤਾ ਹੈ – ਦਰਸ਼ਨ ਧੀਰ

**10 ਫਰਵਰੀ 1935 ਨੂੰ ਚਾਰ ਐਫ-ਐਫ ਰਾਜਸਥਾਨ (ਭਾਰਤ) ਵਿੱਚ ਜਨਮੇ ਦਰਸ਼ਨ ਧੀਰ 1963 ਤੋਂ ਇੰਗਲੈਂਡ ਵਿੱਚ ਰਹਿ ਰਹੇ ਹਨ। ਪ੍ਰਗਤੀਵਾਦੀ ਸੋਚ ਨੂੰ ਪ੍ਰਣਾਏ ਦਰਸ਼ਨ ਸਿੰਘ ਧੀਰ ਹੋਰਾਂ ਦੇ ਹੁਣ ਤੱਕ ਅੱਧੀ ਦਰਜਨ ਤੋਂ ਵਧੀਕ ਕਹਾਣੀ ਸੰਗ੍ਰਹਿ ਅਤੇ ਅੱਠ ਨਾਵਲ ਛਪ ਚੁੱਕੇ ਹਨ ਜਿਨ੍ਹਾਂ ਵਿੱਚੋਂ ਸੰਘਰਸ਼, ਲਕੀਰਾਂ ਤੇ ਮਨੁੱਖ, ਘਰ ਤੇ ਕਮਰੇ, ਪੈੜਾਂ ਦੇ ਆਰ ਪਾਰ ਅਤੇ ਅਜਨਬੀ ਚਿਹਰੇ ਪ੍ਰਮੁੱਖ ਹਨ। ਉਨ੍ਹਾਂ ਦੇ ਨਾਵਲਾਂ ਵਿੱਚ ਪਰਵਾਸੀ ਪੰਜਾਬੀਆਂ ਦੇ ਮਾਨਸਿਕ ਦਵੰਦਾਂ ਨੂੰ ਖੂਬਸੂਰਤੀ ਨਾਲ ਪਕੜਿਆ ਗਿਆ ਹੈ। ਉਨ੍ਹਾਂ ਨੂੰ ਭਾਸ਼ਾ ਵਿਭਾਗ ਪੰਜਾਬ ਦਾ ਸ਼੍ਰੋਮਣੀ ਪੰਜਾਬੀ ਸਾਹਿਤਕਾਰ (ਬਦੇਸ਼ੀ) ਪੁਰਸਕਾਰ ਵੀ ਮਿਲ ਚੁੱਕਿਆ ਹੈ। ਪਿਛਲੇ ਦਿਨੀਂ ਉਹ ਪੰਜਾਬ ਆਏ ਸਨ। ਇਸ ਸਮੇਂ ਡਾ. ਰਾਜਿੰਦਰ ਪਾਲ ਸਿੰਘ ਵੱਲੋਂ ਉਨ੍ਹਾਂ ਨਾਲ ਕੀਤੀ ਲੰਮੀ ਗੈਰ ਰਸਮੀ ਮੁਲਾਕਾਤ ਵਿੱਚੋਂ ਕੁਝ ਅੰਸ਼ ਪ੍ਰਕਾਸ਼ਿਤ ਕੀਤੇ ਜਾ ਰਹੇ ਹਨ। ਇਸ ਮੁਲਾਕਾਤ ਤੋਂ ਪੱਛਮੀ ਲੋਕਾਂ ਦੇ ਧਰਮ ਪ੍ਰਤੀ ਦ੍ਰਿਸ਼ਟੀਕੋਣ ਦੀ ਕੁਝ ਟੋਹ ਮਿਲਦੀ ਹੈ ਅਤੇ ਇਹ ਵੀ ਪਤਾ ਲਗਦਾ ਹੈ ਕਿ ਨਾਸਤਿਕ ਮਨੁੱਖ ਸਾਹਿਤ ਅਤੇ ਜੀਵਨ ਨੂੰ ਕਿਵੇਂ ਮਹਿਸੂਸਦਾ ਹੈ।**

? ਸਭ ਤੋਂ ਪਹਿਲਾਂ ਇਹ ਦੱਸੋ ਕਿ ਕੀ ਤੁਸੀਂ ਰੱਬ ਵਿੱਚ ਵਿਸ਼ਵਾਸ ਰੱਖਦੇ ਹੋ ?

- ਨਹੀਂ।

? ਕਿਉਂ ?

- ਇਹ ਗੱਲ ਨਹੀਂ ਕਿ ਰੱਬ ਕਿਤੇ ਬੈਠਾ ਹੈ ਅਤੇ ਮੈਂ ਉਸਨੂੰ ਮੰਨਦਾ ਨਹੀਂ ਹਾਂ। ਸਗੋਂ ਅਸਲ ਗੱਲ ਇਹ ਹੈ ਕਿ ਬੰਦੇ ਨੇ ਰੱਬ ਨੂੰ ਕਰੀਏਟ (ਪੈਦਾ) ਕੀਤਾ ਹੈ, ਰੱਬ ਨੇ ਬੰਦੇ ਨੂੰ ਕਰੀਏਟ ਨਹੀਂ ਕੀਤਾ। ਬੰਦੇ ਨੂੰ ਕਿਸੇ ਸਹਾਰੇ ਦੀ ਜ਼ਰੂਰਤ ਸੀ, ਇਸ ਲੋੜ ਵਿੱਚ ਦੈਵੀ ਸ਼ਕਤੀ ਦਾ ਸੰਕਲਪ ਹੋਂਦ ਵਿੱਚ ਆਇਆ ਸੀ। ਮਸਲਨ ਮੈਨੂੰ ਨਹੀਂ ਲੱਗਦਾ ਕਿ ਜੇ ਮੇਰਾ ਜਹਾਜ਼ ਡਿੱਗਣ ਲੱਗਿਆ ਤਾਂ ਕੋਈ ਰੱਬ ਡੇਗ ਰਿਹਾ ਹੋਵੇਗਾ ਜਾਂ ਬਚਾ ਰਿਹਾ ਹੋਵੇਗਾ। ਭਾਵ ਘਟਨਾਵਾਂ ਆਪਣੇ ਨਿਯਮਾਂ ਅਨੁਸਾਰ ਵਾਪਰਦੀਆਂ ਹਨ।

? ਤੁਹਾਡੇ ਇਨ੍ਹਾਂ ਵਿਚਾਰਾਂ ਪਿੱਛੇ ਕਿਸੇ ਵਿਅਕਤੀ ਜਾਂ ਪੁਸਤਕ ਦਾ ਪ੍ਰਭਾਵ ?

- ਕਿਸੇ ਖਾਸ ਪੁਸਤਕ ਜਾਂ ਵਿਅਕਤੀ ਦਾ ਪ੍ਰਭਾਵ ਤਾਂ ਨਹੀਂ ਕਿਹਾ ਜਾ ਸਕਦਾ ਪਰ ਪ੍ਰੀਤਲੜੀ ਦਾ ਪ੍ਰਭਾਵ ਕਿਹਾ ਜਾ ਸਕਦਾ ਹੈ। ਮੈਂ 1952-53 ਵਿੱਚ ਪ੍ਰੀਤਲੜੀ ਦਾ ਪਾਠਕ ਸੀ।

? ਹਰ ਮਨੁੱਖ ਤੇ ਕਦੇ-ਕਦੇ ਨਿੱਜੀ ਸੰਕਟ ਆਉਂਦੇ ਹਨ, ਕਦੇ ਅਜਿਹੇ ਸਮੇਂ ਵਿੱਚ ਰੱਬ ਯਾਦ ਆਇਆ ਹੋਵੇ ?

- ਰੱਬ ਹੋਊ ਤਾਂ ਯਾਦ ਆਊ। ਮੈਨੂੰ ਕਦੇ ਅਜਿਹੀ ਲੋੜ ਨਹੀਂ ਲੱਗੀ। ਅਸਲ ਵਿੱਚ ਰੱਬ ਤਾਂ ਸਾਡੇ ਸੁਪਨਿਆਂ ਦਾ ਪਰਫੈਕਟ ਬੰਦਾ ਹੈ। ਕੰਪਲੀਟ ਮੈਨ, ਸਰਬਕਲਾ ਸਮਰੱਥ।

? ਪਰਿਵਾਰ ਦਾ ਤੁਹਾਡੇ ਵਿਚਾਰਾਂ ਪ੍ਰਤੀ ਕੀ ਨਜ਼ਰੀਆ ਸੀ ?

- ਮੇਰਾ ਜਨਮ ਸਿੱਖ ਪਰਿਵਾਰ ਵਿੱਚ ਹੋਇਆ। ਪਿਤਾ ਜੀ ਨਿਤ ਨੇਮੀ ਸਨ। ਬਚਪਨ ਵਿੱਚ ਮੈਂ ਵੀ ਅੰਮ੍ਰਿਤ ਛਕਿਆ ਸੀ। ਪ੍ਰਸਿੱਧ ਢਾਡੀ ਸੋਹਣ ਸਿੰਘ ਸੀਤਲ ਦੇ ਪ੍ਰਭਾਵ ਅਧੀਨ ਅੰਮ੍ਰਿਤ ਛਕਿਆ ਸੀ। ਮੇਰੀ ਵਾਈਫ਼ ਅੰਮ੍ਰਿਤਧਾਰੀ ਹੈ। ਪਰ ਸਾਡੇ ਵਿਚਕਾਰ ਕਦੇ ਮਤਭੇਦ ਨਹੀਂ ਆਏ। ਮੇਰਾ ਕਹਿਣ ਤੋਂ ਭਾਵ ਹੈ ਕਿ ਘੱਟੋ ਘੱਟ ਧਰਮ ਕਦੇ ਮਤਭੇਦਾਂ ਦਾ ਅਧਾਰ ਨਹੀਂ ਬਣਿਆ। ਬੱਚੇ ਆਪੋ ਆਪਣੀਆਂ ਥਾਵਾਂ ਤੇ ਸੈੱਟ ਹਨ।

? ਵਿਦੇਸ਼ਾਂ ਵਿੱਚ ਗੁਰਦੁਆਰਿਆਂ ਦਾ ਕੀ ਹਾਲ ਹੈ ?

- ਵਿਦੇਸ਼ਾਂ ਵਿੱਚ ਗੁਰਦੁਆਰੇ ਨਿਰੋਲ ਧਾਰਮਿਕ ਕੇਂਦਰ ਨਹੀਂ ਹਨ, ਉਹ ਪੰਜਾਬੀਆਂ ਦੇ ਸ਼ੋਸ਼ਲ ਸੈਂਟਰ ਵੀ ਹਨ। ਉਹ ਦੁੱਖ ਸੁੱਖ ਦੇ ਲਈ ਆਸਰਾ ਹਨ। ਨਵਿਆਂ ਗਿਆਂ ਲਈ ਰੋਟੀ ਪਾਣੀ ਦੀ ਠਾਹਰ ਹਨ। ਉਥੇ ਪੰਜਾਬੀ ਸਭਿਆਚਾਰ ਦੇ ਕੇਂਦਰ ਹਨ। ਇੰਗਲੈਂਡ ਦੇ ਬਹੁਤ ਸਾਰੇ ਗੁਰਦੁਆਰੇ ਪੰਜਾਬੀ ਭਾਸ਼ਾ ਪੜ੍ਹਾਉਂਦੇ ਹਨ। ਹੁਣ ਤਾਂ ਇਸ ਪੰਜਾਬੀ ਪੜ੍ਹਾਈ ਨੂੰ ਉਥੇ ਦੇ ਸਿੱਖਿਆ ਪ੍ਰਬੰਧ ਵਿੱਚ ਮਾਨਤਾ ਮਿਲੀ ਹੋਈ ਹੈ। ਇੱਕ ਸੰਸਥਾ ਦੇ ਤੌਰ ਤੇ ਕਈ ਕੰਮ ਚੰਗੇ ਵੀ ਹਨ ਪਰ ਬਹੁਤ ਕੁਝ ਮਾੜਾ ਵੀ ਹੈ।

? ਮਾੜਾ ਕੀ ?

- ਗੁਰਦੁਆਰੇ ਪੈਂਟੀ-ਸਿਆਸਤ ਦੇ ਅਖਾੜੇ ਬਣ ਗਏ ਹਨ। ਚੌਧਰ ਪਿੱਛੇ ਗੋਲੀਆਂ ਚੱਲਦੀਆਂ ਹਨ, ਕਿਰਪਾਨਾਂ ਖੜਕਦੀਆਂ ਹਨ। ਇਸ ਨਾਲ ਸਮੁੱਚੇ ਭਾਈਚਾਰੇ ਦਾ ਹੀ ਸਿਰ ਨੀਵਾਂ ਹੁੰਦਾ ਹੈ। ਇਉਂ ਵੀ ਕਿਹਾ ਜਾ ਸਕਦਾ ਹੈ ਪਹਿਲਾਂ ਗੁਰਦੁਆਰੇ ਸਮਾਜਿਕ ਕੇਂਦਰ ਵੀ ਸਨ, ਹੁਣ ਸਹੀ ਅਰਥਾਂ ਵਿੱਚ ਧਾਰਮਿਕ ਵੀ ਨਹੀਂ ਰਹੇ ਸਗੋਂ ਸਿਆਸਤ ਦੇ ਅਖਾੜੇ ਬਣ ਗਏ ਹਨ।

? ਉਥੋਂ ਦੀ ਸਥਾਨਕ ਵਸੋਂ ਦੀ ਭਾਵ ਗੋਰਿਆਂ ਦੀ ਧਰਮ ਪ੍ਰਤੀ ਕੀ ਦ੍ਰਿਸ਼ਟੀ ਹੈ ?

- ਆਮ ਕ੍ਰਿਸਚੀਅਨ ਦੀ ਦਿਲਚਸਪੀ ਬਹੁਤ ਘੱਟ ਹੈ। ਚਰਚ ਖਾਲੀ ਪਏ ਰਹਿੰਦੇ ਹਨ। ਸਾਇੰਸ ਦੇ ਯੁੱਗ ਵਿੱਚ ਧਰਮ ਦਾ ਬਹੁਤਾ ਯੋਗਦਾਨ ਨਹੀਂ ਰਹਿ ਜਾਂਦਾ। ਪੱਛਮ ਵਿੱਚ ਧਰਮ ਸਹੀ ਅਰਥਾਂ ਵਿੱਚ ਵਿਅਕਤੀਗਤ ਮਾਮਲਾ ਹੀ ਹੈ।

? ਨਸਲੀ ਵਿਤਕਰੇ ਬਾਰੇ ਬੜਾ ਸੁਣੀਂਦਾ ਹੈ, ਅਸਲ ਸਥਿਤੀ ਕੀ ਹੈ ?

- ਸਾਰੇ ਹੀ ਗੋਰੇ ਲੋਕਾਂ ਵਿੱਚ ਉੱਚਤਾ ਦਾ ਅਹਿਸਾਸ ਹੈ ਕਿ ਅਸੀਂ ਸਾਰੀ ਦੁਨੀਆਂ ਤੇ ਰਾਜ ਕੀਤਾ ਹੈ, ਇਹ ਕਾਲੇ ਸਾਡੇ ਗੁਲਾਮ ਰਹੇ ਹਨ। ਪਰ ਇਹ ਇੰਗਲੈਂਡ-ਫਰਾਂਸ ਵਿੱਚ ਜ਼ਿਆਦਾ ਹੈ। ਹੁਣ ਪਹਿਲਾਂ ਦੇ ਮੁਕਾਬਲੇ ਘਟ ਰਿਹਾ ਹੈ ਜਾਂ ਇਉਂ ਕਹਿ ਲਵੋ ਪਹਿਲਾਂ ਜ਼ਾਹਰਾ



ਸੀ ਹੁਣ ਲੁਪਤ ਹੋ ਗਿਆ ਹੈ। ਇਸਦੇ ਕਈ ਕਾਰਨ ਹਨ। ਇੱਕ ਕਾਰਨ ਤਾਂ ਇਹ ਹੈ ਕਿ ਸਿੱਖਿਆ ਵਿੱਚ ਸਾਡੇ ਬੱਚਿਆਂ ਨੇ ਗੋਰਿਆਂ ਨੂੰ ਪਛਾੜ ਦਿੱਤਾ ਹੈ। ਸਾਡੀ ਗਿਣਤੀ ਵੱਧ ਰਹੀ ਹੈ। ਉਥੇ ਲੋਕ ਵਿਅਕਤੀ ਦੀ ਥਾਂ ਤੇ ਪਾਰਟੀ ਨੂੰ ਵੋਟ ਪਾਉਂਦੇ ਹਨ। ਨਸਲੀ ਵਿਤਕਰੇ ਦੇ ਖਿਲਾਫ਼ ਬਣੇ ਕਾਨੂੰਨਾਂ ਕਾਰਨ ਲੋਕ ਕੋਰਟਾਂ ਤੋਂ ਵੀ ਡਰਦੇ ਹਨ। ਸੋ ਨਸਲੀ ਵਿਤਕਰੇ ਦਾ ਮਾਮਲਾ ਐਨਾ ਸਿੱਧਾ ਨਹੀਂ।

? ਪੰਜਾਬੀ ਭਾਈਚਾਰੇ ਦਾ ਇੰਗਲੈਂਡ ਵਿੱਚ ਕੀ ਹਾਲ ਹੈ ?

- ਪੰਜਾਬੀਆਂ ਨੇ ਪਹਿਲਾਂ ਪਹਿਲ ਭਾਰੇ ਅਕਾਊ ਕੰਮ ਕੀਤੇ ਸਨ, ਪਰ ਛੇਤੀ ਹੀ ਉਨ੍ਹਾਂ ਨੂੰ ਛੱਡਕੇ ਆਪਣੀ ਯੋਗਤਾ ਅਨੁਸਾਰ ਚੰਗੀਆਂ ਜੌਬਜ਼ ਲੱਭ ਲਈਆਂ ਸਨ। ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਭਾਰਤੀਆਂ ਲਈ ਚੰਗਾ ਕੰਮ ਕੀਤਾ ਸੀ। ਅੱਜ ਲਗਭਗ ਹਰ ਪੰਜਾਬੀ ਕੋਲ ਚੰਗਾ ਘਰ, ਮਹਿੰਗੀ ਕਾਰ ਅਤੇ ਚੰਗੀ ਨੌਕਰੀ ਹੈ। ਅਮੀਰ ਤਾਂ ਥੋੜੇ ਨੇ ਪਰ ਉਥੋਂ ਦੇ ਹਿਸਾਬ ਨਾਲ ਚੰਗੇ ਖਾਂਦੇ ਪੀਂਦੇ ਹਨ।

? ਅੰਤਰ-ਨਸਲੀ ਵਿਆਹ ਕਿੰਨੇ ਕੁ ਕਾਮਯਾਬ ਹਨ ?

- ਅਸਲ ਵਿੱਚ ਇਸ ਬਾਰੇ ਮੇਰੇ ਕੋਲ ਕੋਈ ਰਿਸਰਚ ਡੈਟਾ ਤਾਂ ਨਹੀਂ ਹੈ ਪਰ ਅੰਤਰ ਨਸਲੀ ਵਿਆਹ ਵੀ ਉਨੇ ਕੁ ਕਾਮਯਾਬ ਹਨ ਜਿੰਨ੍ਹੇ ਕੁ ਆਮ-ਵਿਆਹ ਕਾਮਯਾਬ ਹਨ। ਇਸ ਸਮੇਂ ਪੱਛਮ ਵਿੱਚ ਵਿਆਹ ਹੀ ਤਿੜਕ ਰਹੇ ਹਨ।

? ਤੁਹਾਡਾ ਕੀਂ ਖਿਆਲ ਹੈ ਕਿ ਵਿਆਹ ਸੰਸਥਾ ਹੀ ਖਤਮ ਹੋ ਰਹੀ ਹੈ ?

- ਕੁਝ ਇਸ ਤਰ੍ਹਾਂ ਹੀ ਸਮਝ ਲਵੋ। ਸਾਰੇ ਯੂਰਪ ਵਿੱਚ ਹੀ ਵਿਆਹ ਟੁੱਟ ਰਹੇ ਹਨ, ਸ਼ੋਸ਼ਲ ਸਕਿਉਰਟੀ ਕਾਰਨ ਸਿੰਗਲ ਪੇਰੈਂਟਸ ਪਰਿਵਾਰ ਵਧ ਰਹੇ ਹਨ।

? ਕੀ ਇੰਗਲੈਂਡ ਵਿੱਚ ਇਸ ਸਮੇਂ ਪੰਜਾਬ ਤੋਂ ਪਰਵਾਸ ਹੋ ਰਿਹਾ ਹੈ ?

- ਲਗਭਗ ਨਾਂਹ ਦੇ ਬਰਾਬਰ ਹੈ। ਸਿਰਫ਼ ਮੈਰਿਜ ਬੇਸ ਉੱਪਰ ਅਤੇ ਹਾਈ-ਟੈੱਕ ਪ੍ਰਫੈਸ਼ਨਲ ਹੀ ਜਾ ਸਕਦੇ ਹਨ। ਉਥੋਂ ਦੇ ਜੰਮੇ ਪਲੇ ਆਮ ਕਰਕੇ ਉਥੇ ਹੀ ਸ਼ਾਦੀ ਕਰਾਉਣੀ ਪਸੰਦ ਕਰਦੇ ਹਨ। ਹੁਣ ਪਰਵਾਸ ਘੱਟ ਹੀ ਹੈ, ਵੈਸੇ ਵੀ ਪੰਜਾਬੀਆਂ ਦਾ ਹੁਣ ਰੁਝਾਨ ਅਮਰੀਕਾ-ਕੈਨੇਡਾ ਵੱਲ ਨੂੰ ਹੈ।

? ਕੀ ਇੰਜ ਇੰਗਲੈਂਡ ਵਿੱਚ ਪੰਜਾਬੀ ਭਾਸ਼ਾ, ਸਾਹਿਤ, ਸਭਿਆਚਾਰ ਦਾ ਭਵਿੱਖ ਖਤਰੇ ਵਿੱਚ ਹੈ ?

- ਦੇਖੋ ਪੰਜਾਬੀ ਭਾਸ਼ਾ ਮੁਕੰਮਲ ਤੌਰ ਤੇ ਖਤਮ ਹੋ ਜਾਵੇਗੀ ਇਹ ਤਾਂ ਨਹੀਂ ਕਿਹਾ ਜਾ ਸਕਦਾ, ਬਹੁਤ ਸਾਰੇ ਘਰਾਂ ਵਿੱਚ ਬੋਲੀ ਜਾਂਦੀ ਹੈ ਅਤੇ ਬੋਲ ਜਾਂਦੀ ਰਹੇਗੀ। ਪਰ ਨਵੀਂ ਪੀੜ੍ਹੀ ਪੰਜਾਬੀ ਦੇ ਮੁਕਾਬਲੇ ਅੰਗਰੇਜ਼ੀ ਵਿੱਚ ਹੀ ਵਧੇਰੇ ਪ੍ਰਵੀਨ ਹੈ। ਨਵੀਂ ਪੀੜ੍ਹੀ ਪੰਜਾਬੀ ਸਾਹਿਤ ਰਚੂਗੀ ਇਸ ਦੀਆਂ ਸੰਭਾਵਨਾਵਾਂ ਤਾਂ ਘੱਟ ਹਨ। ਪਰ ਉਹ ਪੰਜਾਬੀਆਂ ਬਾਰੇ ਅੰਗਰੇਜ਼ੀ ਵਿੱਚ ਅਵੱਸ਼ ਸਾਹਿਤ ਰਚੂਗੀ। ਬੰਦਾ ਆਪਣੀਆਂ ਜੜ੍ਹਾਂ ਲੱਭਦਾ ਰਹਿੰਦਾ ਹੈ। ਨੋਬਲ ਇਨਾਮ ਜੇਤੂ ਨਾਇਪਾਲ ਆਪਣੇ ਮੂਲ ਬਾਰੇ ਹੀ ਫਿਕਸ਼ਨ ਲਿਖਦਾ ਹੈ। ਆਰਥਿਕ ਤੌਰ ਤੇ ਸੌਖਾ ਹੋ ਕੇ ਬੰਦਾ ਆਪਣੇ ਮੂਲ ਬਾਰੇ ਵਧੇਰੇ ਸੋਚਦਾ ਹੈ।

? ਇੰਗਲੈਂਡ ਦੇ ਬਹੁਤ ਲੇਖਕ ਪ੍ਰਗਤੀਵਾਦੀ ਸਨ, ਹੁਣ ਸੰਸਾਰ ਪੱਧਰ ਤੇ ਰੂਸ ਦੀ ਹਾਰ ਤੋਂ ਬਾਅਦ, ਤੁਹਾਡੇ ਕੀ ਪ੍ਰਭਾਵ ਹਨ ?

- ਜਿਸ ਸਮੇਂ ਬਹੁਤੇ ਪਰਵਾਸੀ ਇੰਗਲੈਂਡ ਗਏ, ਉਸ ਸਮੇਂ ਦੇਸ਼ ਵਿਦੇਸ਼ ਦੋਵਾਂ ਥਾਵਾਂ ਉੱਪਰ ਹੀ ਮਾਰਕਸਵਾਦ ਦੇ ਉਭਾਰ ਦਾ ਜ਼ਮਾਨਾ ਸੀ। ਮੇਰੇ ਆਪਣੇ ਵਿਚਾਰਾਂ ਅਨੁਸਾਰ ਮਾਰਕਸਵਾਦ ਦਾ ਸਿਧਾਂਤ ਅੱਜ ਵੀ ਪ੍ਰਸੰਗਿਕ ਹੈ। ਪ੍ਰੈਕਟੀਕਲ ਐਪਲੀਕੇਸ਼ਨ (ਲਾਗੂ ਕਰਨ) ਵਿੱਚ ਕੁਝ ਨੁਕਸ ਰਹਿ ਗਏ ਹੋਣਗੇ। ਮੈਂ ਤਾਂ ਇਹ ਵੀ ਸਮਝਦਾ ਹਾਂ ਕਿ ਜੇ ਪੱਛਮ ਵਿੱਚ ਵੈਲਫੇਅਰ ਸਟੇਟ ਦਾ ਸੰਕਲਪ ਹੈ ਜਾਂ ਸ਼ੋਸ਼ਲ ਸਕਿਉਰਟੀ ਹੈ ਤਾਂ ਇਸ ਸਭ ਕੁਝ ਪਿੱਛੇ ਵੀ ਮਾਰਕਸਵਾਦ ਦਾ ਦਬਾਅ ਹੀ ਕੰਮ ਕਰਦਾ ਹੈ। ਮਨੁੱਖੀ ਸਭਿਅਤਾ ਦੇ ਵਿਕਾਸ ਵਿੱਚ ਮਾਰਕਸਵਾਦ ਦੇ ਰੋਲ ਨੂੰ ਘਟਾਕੇ ਨਹੀਂ ਵੇਖਣਾ ਚਾਹੀਦਾ।

? ਇਥੋਂ ਦੇ ਮੁਕਾਬਲੇ ਉਥੇ ਕੀ ਚੰਗਾ ਲੱਗਿਆ ਹੈ ?

- ਜਿਥੋਂ ਤੱਕ ਇੰਗਲੈਂਡ ਦਾ ਸਬੰਧ ਹੈ। ਜਦੋਂ ਅਸੀਂ ਆਏ ਸੀ ਸਾਨੂੰ ਲਗਦਾ ਸੀ ਕਿ ਇਥੇ ਮਿਹਨਤ ਦਾ ਮੁੱਲ ਹੈ। ਸ਼ੋਸ਼ਲ ਸਕਿਉਰਟੀ ਹੈ ਅਤੇ ਸਭ ਤੋਂ ਵੱਡੀ ਗੱਲ ਕਿ ਮਨੁੱਖੀ ਹੋਂਦ ਦਾ ਸਤਿਕਾਰ ਹੈ। ਇਹ ਨਹੀਂ ਕਿ ਉਥੇ ਸਮੱਸਿਆਵਾਂ ਨਹੀਂ ਹਨ ਪਰ ਭਾਰਤ ਦੀਆਂ ਸਮੱਸਿਆਵਾਂ ਤੋਂ ਵੱਖਰੀਆਂ ਹਨ।

? ਤੁਸੀਂ ਇੰਗਲੈਂਡ ਕਦੋਂ ਆਏ, ਕੀ ਇਥੇ ਪੰਜਾਬ ਰਹਿੰਦੇ ਵੀ ਕਹਾਣੀਆਂ ਲਿਖਦੇ ਸੀ ?

- ਮੈਂ ਇਥੇ ਰਹਿੰਦਿਆਂ ਹੀ ਸਾਹਿਤ ਵੱਲ ਰੁਚਿਤ ਹੋ ਗਿਆ ਸੀ। ਸ. ਹਰਬੰਸ ਵਿੱਚ ਪਰਵਾਨਾ ਜੀ 'ਨਵਾਂ ਜ਼ਮਾਨਾ' ਵਿੱਚ ਹੁੰਦੇ ਸਨ। ਮੈਂ ਉਨ੍ਹਾਂ ਨੂੰ ਆਪਣੀ ਕਵਿਤਾ ਦਿੱਤੀ ਸੀ। ਉਨ੍ਹਾਂ ਆਖਿਆ ਸੀ ਕਿ ਮੇਰੇ ਵਿੱਚ ਵਾਰਤਕ ਲਿਖਣ ਦਾ ਵੱਧ ਹੁਨਰ ਹੈ। ਫੇਰ ਮੈਂ ਕਹਾਣੀ 'ਬੇਟਿਕਟ ਮੁਸਾਫ਼ਿਰ' ਲਿਖੀ, ਜਿਹੜੀ ਹੁਣ ਕਿਸੇ ਸੰਗ੍ਰਹਿ ਵਿੱਚ ਸ਼ਾਮਲ ਨਹੀਂ ਹੈ।

? ਇੰਗਲੈਂਡ ਵਿੱਚ ਪੰਜਾਬੀ ਪਾਠਕ ਦੀ ਕੀ ਸਥਿਤੀ ਹੈ ?

- ਵੈਸੇ ਤਾਂ ਸਮੁੱਚੇ ਪੰਜਾਬੀਆਂ ਦੀ ਹੀਂ ਪੁਸਤਕ,ਪੜ੍ਹਨ ਦੀ ਜੋ ਰੁਚੀ ਹੈ, ਉਸਤੋਂ ਆਪਾਂ ਜਾਣੂ ਹਾਂ। ਪਰ ਇੰਗਲੈਂਡ ਵਿੱਚ ਘੱਟੋ ਘੱਟ ਮੇਰੇ ਪਾਠਕ ਹੈਗੇ। ਪਰ ਅਸੀਂ ਪੰਜਾਬੀਆਂ ਨੇ ਇਸਨੂੰ ਆਪਣੀ ਜ਼ਰੂਰੀ ਲੋੜ ਨਹੀਂ ਬਣਾਇਆ।

? ਪਾਠਕਾਂ ਦੇ ਨਾਂ ਕੋਈ ਸੁਨੇਹਾ ?

- ਮੇਰਾ ਸੁਨੇਹਾ ਤਾਂ ਮੇਰੀਆਂ ਲਿਖਤਾਂ ਹੀ ਹਨ। ਫੇਰ ਵੀ ਤਰਕਸ਼ੀਲ ਪਾਠਕਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਹਾਡਾ ਕਾਰਜ ਚੰਗਾ ਹੈ। ਇਸਨੂੰ ਤੋਰੀ ਰੱਖੋ। ਇੰਗਲੈਂਡ ਵਿੱਚ ਹਰੀਸ਼ ਮਲਹੋਤਰਾ, ਖਰਲਵੀਰ ਹੋਰੀਂ ਕੰਮ ਕਰ ਰਹੇ ਹਨ। ਸਾਨੂੰ ਕਈ ਫਰੰਟਾਂ ਤੇ ਕੰਮ ਕਰਨ ਦੀ ਜ਼ਰੂਰਤ ਹੈ। ਸਾਹਿਤ, ਸਭਿਆਚਾਰ ਦੇ ਨਾਲੋ ਨਾਲ ਦਰਸ਼ਨ ਵਰਗੇ ਸੂਖਮ ਬੌਧਿਕ ਖੇਤਰ ਵਿੱਚ ਵੀ ਹੈ ਅਤੇ ਸ਼ੋਸ਼ਲ ਕਾਊਂਸਲਿੰਗ ਵਰਗੇ ਪ੍ਰੈਕਟੀਕਲ ਖੇਤਰ ਵਿੱਚ ਵੀ। ਭਵਿੱਖ ਸਾਡਾ ਹੈ ਪਰ ਇਸ ਲਈ ਸੰਘਰਸ਼ ਦੀ ਜ਼ਰੂਰਤ ਹੈ। ●

## ਜੋਤਿਸ਼ (Astrology) ਦੇ ਝੂਠ ਨੂੰ ਖਤਮ ਕਰਨ ਲਈ ਤਾਰਾ-ਵਿਗਿਆਨ (Astronomy) ਦੀ ਪੜ੍ਹਾਈ ਨੂੰ ਪ੍ਰਮੁੱਖਤਾ ਦੇਣ ਦੀ ਲੋੜ

*ਜੇ. ਵੀ. ਨਾਰਲੀਕਰ*

ਇਸ ਸਾਲ ਜੁਲਾਈ ਮਹੀਨੇ ਵਿੱਚ ਕੌਮਾਂਤਰੀ ਤਾਰਾ-ਵਿਗਿਆਨ ਜਥੇਬੰਦੀ International Astronomical Union (IAU) ਦੀ ਤਿੰਨ-ਸਾਲਾ ਆਮ ਇਕੱਤਰਤਾ ਆਸਟ੍ਰੇਲੀਆ ਦੇ ਸ਼ਹਿਰ ਸਿਡਨੀ ਵਿਖੇ ਹੋਈ। ਤਾਜਾ ਖੋਜਾਂ ਉਤੇ ਵਿਚਾਰ ਚਰਚਾ ਕਰਨ ਅਤੇ ਕੁਝ ਨੀਤੀਗਤ ਫੈਸਲੇ ਲੈਣ ਲਈ ਇਸ ਇਕੱਤਰਤਾ ਵਿੱਚ ਸਾਰੇ ਸੰਸਾਰ ਵਿਚੋਂ 2000 ਦੇ ਲੱਗਭੱਗ ਤਾਰਾ-ਵਿਗਿਆਨੀ ਸ਼ਾਮਲ ਹੋਏ।

ਇਸ ਮੌਕੇ ਉਤੇ ਧਿਆਨ ਦਾ ਬਹੁਤਾ ਕੇਂਦਰ ਚਾਹੇ ਬ੍ਰਹਿਮੰਡ ਦੇ ਮੁੱਢ, ਗੈਮਾ ਕਿਰਨਾਂ ਦੀਆਂ ਮਹਾਂ ਬੁਛਾੜਾਂ, ਗਰੂਤਾ ਤਰੰਗਾਂ ਦਾ ਖੁਰਾ ਖੋਜ ਲੱਭਣ ਅਤੇ ਹੋਰ ਸੂਰਜਾਂ ਦੁਆਲੇ ਲੱਭੇ ਗਏ ਗ੍ਰਹਿਆਂ ਬਾਰੇ ਬਣਿਆ ਰਿਹਾ ਪਰ ਇਸੇ ਦੌਰਾਨ ਵੱਡੀ ਸੋਚ ਵਿਚਾਰ ਇਸ ਬਾਰੇ ਵੀ ਹੁੰਦੀ ਰਹੀ ਕਿ ਤਾਰਾ-ਵਿਗਿਆਨ ਨੂੰ ਸਕੂਲੀ ਪਾਠਕ੍ਰਮ ਵਿੱਚ ਪ੍ਰਮੁੱਖਤਾ ਕਿਵੇਂ ਦਿੱਤੀ ਜਾਵੇ ਅਤੇ ਤਾਰਾ ਵਿਗਿਆਨ ਪੜ੍ਹਾਉਣ ਲਈ ਅਧਿਆਪਕਾਂ ਨੂੰ ਕਿਵੇਂ ਟ੍ਰੇਨਿੰਗ ਦਿੱਤੀ ਜਾਵੇ।

ਇਹ ਸੰਸਥਾ ਇਸ ਗੱਲ ਨੂੰ ਕਿੰਨਾ ਮਹੱਤਵਪੂਰਨ ਸਮਝਦੀ ਹੈ ਇਹ ਇਸ ਵੱਲੋਂ ਇਸ ਸਬੰਧੀ ਪਾਸ ਕੀਤੇ ਗਏ ਮੁੱਖ ਮਤੇ ਤੋਂ ਲਗਦਾ ਹੈ। ਇਹ ਮਤਾ ਕਹਿੰਦਾ ਹੈ ਕਿ ਵਿਦਿਅਕ ਪ੍ਰਣਾਲੀ ਨੂੰ ਸਕੂਲ ਪਾਠਕ੍ਰਮ ਵਿੱਚ ਪ੍ਰਾਇਮਰੀ ਅਤੇ ਸੈਕੰਡਰੀ ਦੋਹਵਾਂ ਪੱਧਰਾਂ ਤੇ ਸ਼ਾਮਲ ਕਰਕੇ ਇਹ ਪੜ੍ਹਾਉਣ ਲਈ ਢੁਕਵੇਂ ਸਾਧਨ ਪ੍ਰਦਾਨ ਕਰਨੇ ਚਾਹੀਦੇ ਹਨ। ਕਿਉਂ ? ਕਿਉਂਕਿ, ਮਤੇ ਅਨੁਸਾਰ, ਤਾਰਾ ਵਿਗਿਆਨ, ਤਰਕਸ਼ੀਲ ਅਤੇ ਤੱਥ ਆਧਾਰਿਤ ਸੋਚ ਅਤੇ ਵਿਗਿਆਨ ਦੀ ਸਮਝ ਵਿਕਸਿਤ ਕਰਦਾ ਹੈ।

ਤਾਰਾ ਵਿਗਿਆਨ ਦਾ ਦਿਲਚਸਪ ਪੱਖ ਇਹ ਹੈ ਕਿ ਸਕੂਲੀ ਪੱਧਰ ਉਤੇ ਵੀ ਇਸਨੂੰ ਰਾਤ ਸਮੇਂ ਤਾਰੇ ਵੇਖਣ ਤੋਂ ਅੱਗੇ ਲਿਜਾ ਕੇ ਬਹੁਤ ਸਾਰੇ ਖਗੋਲੀ ਵਰਤਾਰਿਆਂ ਨੂੰ ਵਿਗਿਆਨ ਦੇ ਸਾਧਾਰਣ ਨਿਯਮਾਂ ਤਹਿਤ ਸਮਝਾਉਣ ਲਈ ਵਰਤਿਆ ਜਾ ਸਕਦਾ ਹੈ। ਉਦਾਹਰਣ ਵਜੋਂ ਸੂਰਜ ਗ੍ਰਹਿਣ ਦਾ ਵਰਤਾਰਾ ਕਾਫੀ ਭੈਅ ਅਤੇ ਹੈਰਾਨੀ ਪੈਦਾ ਕਰਨ ਵਾਲਾ ਦ੍ਰਿਸ਼ ਹੁੰਦਾ ਹੈ ਅਤੇ ਸਮਝਿਆ ਜਾ ਸਕਦਾ ਹੈ ਕਿ ਪੁਰਾਣੇ ਸਮਿਆਂ ਵਿੱਚ ਇਸ ਸਬੰਧੀ ਅੰਧਵਿਸ਼ਵਾਸ ਕਿਉਂ ਪੈਦਾ ਹੋਏ। ਅੱਜ ਇਸਨੂੰ ਸਾਧਾਰਣ ਮਾਡਲ ਰਾਹੀਂ ਸਮਝਾਇਆ ਜਾ ਸਕਦਾ ਹੈ ਕਿ ਅਸਲ ਵਿੱਚ ਕੀ ਵਾਪਰਦਾ ਹੈ। ਇਸਦੇ ਨਾਲ ਹੀ ਦੱਸਿਆ ਜਾ ਸਕਦਾ ਹੈ ਕਿ ਸੂਰਜ ਗ੍ਰਹਿਣ ਨੂੰ ਦੇਖਣ ਸਮੇਂ ਕੀ ਸਾਵਧਾਨੀਆਂ ਵਰਤਣੀਆਂ ਚਾਹੀਦੀਆਂ ਹਨ ਅਤੇ ਇਸ ਨਾਲ ਅੱਖਾਂ ਨੂੰ ਨੁਕਸਾਨ ਕਿਵੇਂ ਹੋ ਸਕਦਾ ਹੈ ?

ਅਸਮਾਨ ਦਾ ਰੰਗ ਨੀਲਾ ਕਿਉਂ ਹੈ ? ਸਤਰੰਗੀ ਪੀਂਘ ਕੀ ਹੁੰਦੀ ਹੈ ? ਜਵਾਰਭਾਟੇ ਕਿਉਂ ਆਉਂਦੇ ਹਨ ? ਅਸਮਾਨ ਵਿੱਚ ਗ੍ਰਹਿ ਆਪਣੀਆਂ ਸਥਿਤੀਆਂ ਤਾਰਿਆਂ ਦੀ ਨਿਸਬਤ ਕਿਉਂ ਬਦਲਦੇ ਰਹਿੰਦੇ ਹਨ? ਜੇ ਵਿਦਿਅਕ ਪ੍ਰਬੰਧ ਦਾ ਮਹੌਲ ਦਬਾਊ ਨਾ ਹੋਵੇ ਤਾਂ ਬੱਚਿਆਂ ਵੱਲੋਂ ਅਜਿਹੇ ਸਵਾਲ ਆਮ ਹੀ ਉਠਾਏ ਜਾਣਗੇ ਅਤੇ ਇਹਨਾਂ ਸਵਾਲਾਂ ਦਾ ਜਵਾਬ ਵਿਗਿਆਨ ਦੇ ਸਾਧਾਰਣ ਨਿਯਮਾਂ ਨਾਲ ਹੀ ਦਿੱਤਾ ਜਾ ਸਕਦਾ ਹੈ। ਜੇ ਅਸੀਂ ਇਸ ਢੰਗ ਨਾਲ ਵਿਗਿਆਨਕ ਗਿਆਨ ਨੂੰ ਉਤਸ਼ਾਹਿਤ ਨਹੀਂ ਕਰਦੇ ਤਾਂ ਜੋਤਿਸ਼ ਵਰਗੇ ਝੂਠੇ ਗਿਆਨ ਇਸਦੀ ਥਾਂ ਲੈਣ ਲਈ ਅੱਗੇ ਆ ਜਾਣਗੇ।

ਵਿਗਿਆਨ ਹਮੇਸ਼ਾਂ ਪਰਖਣਯੋਗ ਧਾਰਨਾਵਾਂ ਦੇ ਆਧਾਰ ਤੇ ਅੱਗੇ ਵਧਦਾ ਹੈ ਜਦ ਕਿ ਜੋਤਿਸ਼ ਵਰਗੇ ਝੂਠੇ ਵਿਗਿਆਨ (pseudo-science) ਉਤੇ ਅਜਿਹੇ ਕੋਈ ਨਿਯਮ ਲਾਗੂ ਨਹੀਂ ਹੁੰਦੇ। ਜੋਤਿਸ਼ ਨੂੰ ਮੰਨਣ ਵਾਲਿਆਂ ਵੱਲੋਂ ਕੇਵਲ ਕੁਝ ਕੁ ਲਗਾਏ ਗਏ ਤੁੱਕਿਆਂ ਦਾ ਵਾਰ ਵਾਰ ਜਿਕਰ ਕੀਤਾ ਜਾਂਦਾ ਹੈ ਜਦ ਕਿ ਹਜਾਰਾਂ ਗਲਤ ਸਿੱਧ ਹੋਈਆਂ ਭਵਿੱਖਬਾਣੀਆਂ ਵੱਲੋਂ ਅੱਖਾਂ ਮੀਚ ਲਈਆਂ ਜਾਂਦੀਆਂ ਹਨ। ਅਸਲ ਵਿੱਚ ਗ੍ਰਹਿਆਂ ਦੀ ਗਤੀ ਦੇ ਠੀਕ ਨਿਯਮ ਲੱਭਣ ਵਿੱਚ ਵਿਗਿਆਨੀਆਂ ਨੂੰ ਕਈ ਸਦੀਆਂ ਲੱਗ ਗਈਆਂ ਜਿਸ ਦੌਰਾਨ ਜੋਤਿਸ਼ ਲਈ ਮੈਦਾਨ ਖੁੱਲ੍ਹਾ ਰਿਹਾ ਅਤੇ ਐਨੇ ਸਮੇਂ ਵਿੱਚ ਇਸਨੇ ਆਪਣੇ ਆਪ ਨੂੰ ਸਥਾਪਤ ਕਰ ਲਿਆ।

ਅੱਜ ਚਾਹੇ ਵਿਗਿਆਨਕ ਤੌਰ ਤੇ ਜੋਤਿਸ਼ ਨੂੰ ਪੂਰੀ ਤਰ੍ਹਾਂ ਨਕਾਰਿਆ ਜਾ ਚੁੱਕਾ ਹੈ ਪਰ ਅਜੇ ਵੀ ਕੁਝ ਪਛੜੇ ਸਮਾਜਾਂ ਵਿੱਚ ਇਹ ਉਵੇਂ ਹੀ ਵਧ ਫੁੱਲ ਰਿਹਾ ਹੈ। ਸਾਡੇ ਆਪਣੇ ਦੇਸ਼ ਵਿੱਚ ਵਿਆਹ ਧਰਨ ਸਮੇਂ, ਵਜਾਰਤਾਂ ਦੇ ਸਹੁੰ ਚੁੱਕਣ ਮੌਕੇ, ਨਵਾਂ ਘਰ ਬਨਾਉਣ ਸਮੇਂ ਅਤੇ ਇਥੋਂ ਤੱਕ ਕਿ ਕਿਸੇ ਲੰਬੀ ਯਾਤਰਾ ਤੇ ਜਾਣ ਸਮੇਂ ਵੀ ਗ੍ਰਹਿਆਂ ਤੋਂ ' ਕੋਈ ਇਤਰਾਜ ਨਹੀਂ ' ਦਾ ਸਰਟੀਫਿਕੇਟ ਲੈਣਾ ਜਰੂਰੀ ਸਮਝਿਆ ਜਾਂਦਾ ਹੈ। ਸੋ ਲੋੜ ਹੈ ਕਿ ਤਾਰਾ-ਵਿਗਿਆਨ ਬਾਰੇ ਵੱਧ ਤੋਂ ਵੱਧ ਜਾਣਕਾਰੀ ਦਿੱਤੀ ਜਾਵੇ ਇਸ ਨਾਲ ਵਿਦਿਆਰਥੀਆਂ ਨੂੰ ਗ੍ਰਹਿਾਂ ਦੀ ਅਸਲੀਅਤ ਬਾਰੇ ਚਾਨਣਾ ਹੋਵੇਗਾ ਅਤੇ ਉਹ ਜੋਤਿਸ਼ ਵਰਗੇ ਕਥਿਤ ਵਿਗਿਆਨ ਦੇ ਦੰਭ ਨੂੰ ਵਧੇਰੇ ਆਸਾਨੀ ਨਾਲ ਸਮਝ ਸਕਣਗੇ।

*(ਸ਼੍ਰੀ ਨਾਰਲੀਕਰ ਭਾਰਤ ਦੇ ਪ੍ਰਮੁੱਖ ਵਿਗਿਆਨੀਆਂ ਵਿੱਚੋਂ ਹਨ। ਐਸ ਵਕਤ ਉਹ ਪੂਨੇ ਦੇ Inter-University Centre for Astronomy and Astrophysics ਵਿਖੇ ਕੰਮ ਕਰ ਰਹੇ ਹਨ। ਆਪਣੇ ਵਿਗਿਆਨਕ ਕਾਰਜਾਂ ਤੋਂ ਇਲਾਵਾ ਉਹ ਵਿਗਿਆਨਕ ਸੋਚ ਦੇ ਪਾਸਾਰ ਲਈ ਵੀ ਯਤਨਸ਼ੀਲ ਰਹਿੰਦੇ ਹਨ।)*



## ਕਿੰਨਾ ਕੁ ਸਾਰਥਿਕ ਹੈ ਗਊ-ਹੱਤਿਆ 'ਤੇ ਪਾਬੰਦੀ ਬਾਰੇ ਬਿੱਲ ?

*ਪ੍ਰਫੁੱਲ ਬਿਦਵਈ*

ਤੁਸੀਂ ਸਾਡੀ ਸਰਕਾਰ ਵੱਲੋਂ ਇਸ ਸਾਲ ਵਿੱਚ 18 ਹਜਾਰ ਕਰੋੜ ਰੁਪਏ-ਜੋ ਮੁਢਲੀ ਸਿੱਖਿਆ ਲਈ ਖਰਚ ਕੀਤੀ ਜਾਣ ਵਾਲੀ ਰਕਮ ਦੇ ਅੱਧ ਤੋਂ ਵੱਧ ਬਣਦਾ ਹੈ - ਇੱਕ ਕਰੋੜ ਬੁੱਢੀਆਂ ਗਾਈਆਂ ਅਤੇ ਬਲਦਾਂ 'ਤੇ ਖਰਚ ਕੀਤਾ ਜਾਣਾ ਪਸੰਦ ਕਰੋਗੇ। ਗਊਆਂ ਦੀ ਰੱਖਿਆ ਲਈ ਕੀ ਤੁਸੀਂ ਇੱਕ ਵਿਸ਼ੇਸ਼ ਕੇਂਦਰੀ ਅਰਧ-ਫੌਜੀ ਪੁਲਿਸ ਟਾਸਕ ਫੋਰਸ ਬਣਾਈ ਜਾਣੀ ਪਸੰਦ ਕਰੋਗੇ ਅਤੇ ਕੀ ਤੁਸੀਂ ਜਾਣਦੇ ਹੋ ਕਿ 'ਬੇਰਹਿਮੀ ਦੀ ਸਭ ਤੋਂ ਮਾੜੀ ਕਿਸਮ' ਸਮੂਹਿਕ ਕਤਲੇਆਮ ਜਾਂ ਮਨੁੱਖਾਂ 'ਤੇ ਕੀਤੇ ਜਾਂਦੇ ਨਾਜ਼ੀ ਢੰਗ ਦੇ ਅੱਤਿਆਚਾਰ' ਨਹੀਂ ਸਗੋਂ 'ਗਊਆਂ ਨਾਲ ਕੀਤਾ ਜਾਂਦਾ ਬੇਰਹਿਮੀ ਭਰਿਆ ਸਲੂਕ' ਹੈ।

ਇਹ ਸਵਾਲ ਫੋਕਾ ਪ੍ਰਚਾਰ ਨਹੀਂ ਹਨ। ਲਾਗਤ ਸਬੰਧੀ ਇਹ ਅੰਦਾਜ਼ਾ ਪ੍ਰੋ. ਐਨ. ਐਸ. ਰਾਮਾਸਵਾਮੀ ਵੱਲੋਂ ਸਾਰੀਆਂ ਗਿਣਤੀਆਂ-ਮਿਣਤੀਆਂ ਕਰਕੇ ਲਾਇਆ ਗਿਆ ਹੈ। ਪ੍ਰੋ. ਰਾਮਾਸਵਾਮੀ ਬੰਗਲੌਰ ਦੀ 'ਇੰਡੀਅਨ ਇੰਸਟੀਚਿਊਟ ਆਫ਼ ਮੈਨੇਜਮੈਂਟ' ਦੇ ਸਾਬਕਾ ਨਿਰਦੇਸ਼ਕ ਹਨ ਅਤੇ ਭਾਰਤ ਸਰਕਾਰ ਦੀ 'ਮੀਟ ਕਮੇਟੀ' ਅਤੇ 'ਪਸ਼ੂ ਭਲਾਈ ਬੋਰਡ' ਦੇ ਚੇਅਰਮੈਨ ਰਹੇ ਹਨ। ਭਾਰਤ ਵਿੱਚ 210 ਮਿਲੀਅਨ ਗਾਵਾਂ ਅਤੇ ਬਲਦ ਹਨ, ਜੋ ਵਿਸ਼ਵ ਵਿੱਚ ਇਨ੍ਹਾਂ ਦੀ ਕੁੱਲ ਗਿਣਤੀ ਦਾ 6ਵਾਂ ਹਿੱਸਾ ਹਨ। ਜੇ ਹਰ ਸਾਲ ਮੌਤ ਦੇ ਘਾਟ ਉਤਾਰੀਆਂ ਜਾਂਦੀਆਂ 10 ਮਿਲੀਅਨ ਗਾਵਾਂ ਨੂੰ ਕੇਵਲ 5 ਸਾਲਾਂ ਲਈ ਹੋਰ ਜ਼ਿੰਦਾ ਰੱਖਿਆ ਜਾਵੇ ਤਾਂ ਇਸ ਲਈ ਭਾਰਤ ਦੀਆਂ ਮੌਜੂਦਾ ਚਰਾਗਾਹਾਂ ਤੋਂ ਦੁੱਗਣੀਆਂ ਚਰਾਗਾਹਾਂ ਦੀ ਲੋੜ ਪਵੇਗੀ। ਜੇ ਹਰ ਰੋਜ਼ ਇੱਕ ਪਸ਼ੂ 'ਤੇ ਕੇਵਲ 10 ਰੁਪਏ ਵੀ ਖਰਚ ਕੀਤੇ ਜਾਣ ਤਾਂ ਸਾਲਾਨਾ ਖਰਚ 18 ਹਜ਼ਾਰ ਕਰੋੜ ਰੁਪਏ ਹੋਵੇਗਾ। ਗਊ ਰੱਖਿਆ ਲਈ ਵਿਸ਼ੇਸ਼ ਪੁਲਿਸ ਦਲ ਬਣਾਉਣ ਦੀ ਮੰਗ ਪਸ਼ੂ ਭਲਾਈ ਬੋਰਡ ਦੇ ਚੇਅਰਮੈਨ ਜੀ. ਐਮ. ਲੋਧਾ ਵੱਲੋਂ ਆਈ ਹੈ, ਜਿਨ੍ਹਾਂ ਨੇ ਹਾਲ ਹੀ ਵਿੱਚ ਗੁਹਾਟੀ ਚਿੜੀਆਘਰ ਦੇ ਅਧਿਕਾਰੀਆਂ ਨੂੰ ਹਦਾਇਤਾਂ ਦਿੱਤੀਆਂ ਸਨ ਕਿ ਉਹ ਸ਼ੇਰਾਂ ਅਤੇ ਚੀਤਿਆਂ ਨੂੰ ਗਊਆਂ ਦਾ ਮਾਸ ਖੁਆਇਆ ਜਾਣਾ ਬੰਦ ਕਰਨ। ਉਨ੍ਹਾਂ ਦੇ ਕਹੇ ਅਨੁਸਾਰ ਸ਼ੇਰਾਂ ਅਤੇ ਚੀਤਿਆਂ ਨੂੰ ਜਿਉਂਦੇ ਮੁਰਗੇ ਭੋਜਨ ਵਜੋਂ ਮੁਹੱਈਆ ਕਰਵਾਏ ਗਏ ਸਨ, ਜਿਨ੍ਹਾਂ ਦੇ ਖੰਭਾਂ ਕਾਰਨ ਉਨ੍ਹਾਂ ਵਿੱਚੋਂ ਕਈ ਮਰਨ ਕਿਨਾਰੇ ਪਹੁੰਚ ਗਏ।

ਪਿਛਲੇ ਮਹੀਨੇ ਲਿਆਂਦੇ ਗਏ ਗਊ-ਹੱਤਿਆ ਵਿਰੋਧੀ ਬਿੱਲ (ਭਾਰੀ ਵਿਰੋਧ ਕਾਰਣ ਹਾਲ ਦੀ ਘੜੀ ਇਹ ਬਿੱਲ ਵਾਪਸ ਲੈ ਲਿਆ ਗਿਆ ਹੈ) ਵਿੱਚ ਗਾਂ ਨੂੰ ਦੈਵੀ ਗੁਣਾਂ ਦੀ ਪ੍ਰਤੀਕ ਦੱਸਿਆ ਗਿਆ ਹੈ। ਸ਼ਾਇਦ ਇਹ ਪਹਿਲੀ ਵਾਰੀ ਹੋਇਆ ਹੈ ਕਿ ਭਾਰਤ ਵਿੱਚ ਕਿਸੇ ਸੰਵਿਧਾਨਿਕ ਬਿੱਲ ਵਿੱਚ 'ਦੈਵੀ' ਸ਼ਬਦ ਵਰਤਿਆ ਗਿਆ ਹੈ। ਇਹ ਇੱਕ ਫਿਰਕੇ ਦੇ ਵਿਸ਼ਵਾਸਾਂ ਨੂੰ ਪੂਰੇ ਸਮਾਜ 'ਤੇ ਠੋਸੇ ਜਾਣ ਵਾਲੀ ਗੱਲ ਹੈ, ਜਿਵੇਂ ਉਹ ਸਰਬ-ਵਿਆਪਕ ਹੋਣ। ਇਸ ਬਿੱਲ ਵਿੱਚ ਗਊਆਂ ਅਤੇ ਉਨ੍ਹਾਂ ਦੇ ਵੰਸ਼ ਨਾਲ ਸਬੰਧਿਤ ਕਿਸੇ ਵੀ ਜਾਨਵਰ 'ਤੇ ਜ਼ੁਲਮ ਗੈਰ-ਜ਼ਮਾਨਤਯੋਗ ਅਪਰਾਧ ਮੰਨਿਆ ਗਿਆ ਹੈ ਅਤੇ ਗਊ-ਹੱਤਿਆ ਕਰਨ 'ਤੇ 2 ਤੋਂ 7 ਸਾਲ ਤੱਕ ਦੀ ਕੈਦ ਦੀ ਸਜ਼ਾ ਦੀ ਗੱਲ ਕੀਤੀ ਗਈ ਹੈ। ਬਹੁਗਿਣਤੀ ਦੇ ਗਲਬੇ ਦਾ ਵਿਰੋਧ ਕਰਨ ਦੀ ਭਾਰਤ ਦੀ ਸਮਰੱਥਾ ਦਾ ਇਹ ਵੱਡਾ ਇਮਤਿਹਾਨ ਹੈ। ਭਾਜਪਾ ਦੇ ਧਰਮ-ਨਿਰਪੱਖ ਸਹਿਯੋਗੀਆਂ ਨੇ ਉਸ ਨੂੰ ਇਹ ਬਿੱਲ ਰੋਕਣ ਲਈ ਮਜਬੂਰ ਕਰ ਦਿੱਤਾ ਹੈ ਪਰ ਇਹ ਹੀ ਕਾਫ਼ੀ ਨਹੀਂ ਹੈ। ਬਿੱਲ ਸਬੰਧੀ ਕਈ ਰੱਖਿਆਤਮਿਕ ਪ੍ਰਤੀਕਰਮ ਵੀ ਉੱਭਰੇ ਹਨ। ਇਹ ਪ੍ਰਤੀਕਰਮ ਕਾਂਗਰਸ ਵੱਲੋਂ ਵੀ ਆਏ ਹਨ ਅਤੇ ਕੁਝ ਮੁਸਲਿਮ ਬੁੱਧੀਜੀਵੀਆਂ ਵੱਲੋਂ ਵੀ ਜੋ ਕਹਿੰਦੇ ਹਨ ਕਿ ਮੁਸਲਮਾਨਾਂ ਨੂੰ ਇਸ ਬਿੱਲ ਦਾ ਵਿਰੋਧ ਨਹੀਂ ਕਰਨਾ ਚਾਹੀਦਾ।

ਇਹ ਪਾਬੰਦੀ ਦੋ ਮੁਢਲੇ ਨਾਗਰਿਕ ਅਧਿਕਾਰਾਂ ਦੀ ਉਲੰਘਣਾ ਕਰੇਗੀ ਜੋ ਸਾਡੇ ਸੰਵਿਧਾਨ ਦਾ ਕੇਂਦਰੀ ਤੱਤ ਹਨ। ਪਹਿਲਾ ਹੈ ਜਿਉਣ ਅਤੇ ਇੱਛਾ ਅਨੁਸਾਰ ਕੰਮ ਕਰਨ (ਅਤੇ ਖਾਣ-ਪੀਣ)(ਅਜਿਹੇ ਤਰੀਕੇ ਨਾਲ ਜੋ ਦੂਜੇ ਲੋਕਾਂ ਦੇ ਅਧਿਕਾਰਾਂ ਦੀ ਉਲੰਘਣਾ ਨਾ ਕਰੇ) ਅਤੇ ਦੂਜਾ ਅਧਿਕਾਰ ਹੈ ਕੋਈ ਵੀ ਕਿੱਤਾ, ਵਪਾਰ ਜਾਂ ਕਾਰੋਬਾਰ ਕਰਨ ਦਾ ਅਧਿਕਾਰ। ਇਨ੍ਹਾਂ ਅਧਿਕਾਰਾਂ ਦੀ ਉਲੰਘਣਾ ਨਾ ਕਬੂਲਣਯੋਗ ਹੈ। ਗਊ-ਹੱਤਿਆ 'ਤੇ ਪਾਬੰਦੀ ਦਾ

> ਕੇਰਲਾ ਵਿੱਚ ਕੁੱਲ ਖਪਤ ਹੁੰਦੇ ਮੀਟ ਦਾ 40 ਫੀਸਦੀ ਗਊ-ਮਾਸ ਹੁੰਦਾ ਹੈ। ਬਹੁਤੇ ਸਾਰੇ ਲੋਕ ਇਸ ਨੂੰ ਖਾਂਦੇ ਹਨ ਜਿਨ੍ਹਾਂ ਵਿੱਚ ਹਿੰਦੂਆਂ ਦੀਆਂ 72 ਜਾਤਾਂ ਸ਼ਾਮਲ ਹਨ। ਬੱਕਰੇ ਜਾਂ ਮੁਰਗੇ ਦੇ ਮੀਟ ਦੇ ਮੁਕਾਬਲੇ ਗਊ ਮਾਸ ਅੱਧੇ ਤੋਂ ਵੀ ਘੱਟ ਮੁੱਲ 'ਤੇ ਮਿਲਦਾ ਹੈ। ਇਹ ਗਰੀਬ ਵਰਗ ਲਈ ਪਹਿਲੇ ਦਰਜੇ ਦੇ ਪ੍ਰੋਟੀਨ ਦਾ ਸਭ ਤੋਂ ਤਰਜੀਹੀ ਸਰੋਤ ਹੈ।

ਵਿਰੋਧ ਇਸ ਲਈ ਵੀ ਕੀਤਾ ਜਾਣਾ ਬਣਦਾ ਹੈ ਕਿਉਂਕਿ ਇਹ ਇੱਕ ਭਾਈਚਾਰੇ ਦੇ 'ਧਾਰਮਿਕ ਵਿਸ਼ਵਾਸਾਂ ਦਾ ਸਨਮਾਨ ਕਰਨ' ਦੇ ਗਲਤ ਨਾਅ ਹੇਠ ਭਾਰਤ ਦੇ ਬਹੁਸੱਭਿਆਚਾਰੀ ਅਤੇ ਬਹੁਧਰਮੀ ਸਮਾਜ ਵਿੱਚੋਂ ਇੱਕ ਖਾਸ ਗਰੁੱਪ ਨੂੰ ਨਿਸ਼ਾਨਾ ਬਣਾਉਂਦੀ ਹੈ। ਦੂਜੀ ਗੱਲ ਇਹ ਹੈ ਕਿ ਇਹ ਗੱਲ ਵੀ ਸ਼ੱਕ ਵਿੱਚ ਹੈ ਕਿ ਸਮੁੱਚੇ ਹਿੰਦੂ ਜਾਂ ਉਹ ਹਿੰਦੂ ਜੋ ਗਊਆਂ ਪਾਲਦੇ ਹਨ, ਗਊ-ਹੱਤਿਆ 'ਤੇ ਪਾਬੰਦੀ ਚਾਹੁੰਦੇ ਹਨ। ਕਈ ਹਿੰਦੂ ਗਊ ਨੂੰ ਪਵਿੱਤਰ ਮੰਨਦੇ ਹਨ ਪਰ ਗਊਆਂ ਪ੍ਰਤੀ ਉਨ੍ਹਾਂ ਦੇ ਵਤੀਰੇ 'ਚੋਂ ਅਜਿਹੀ ਝਲਕ ਨਹੀਂ ਮਿਲਦੀ। ਸੜਕਾਂ 'ਤੇ ਫਿਰਦੀਆਂ ਹਜ਼ਾਰਾਂ ਗਊਆਂ ਜੋ ਭੁੱਖ ਨਾਲ ਸੁੱਕ ਕੇ ਪਿੰਜਰ ਹੋਈਆਂ ਹੁੰਦੀਆਂ ਹਨ, ਕੂੜਾਦਾਨਾਂ ਵਿੱਚੋਂ ਭੋਜਨ ਤਲਾਸ਼ਦੀਆਂ ਹਨ ਅਤੇ ਆਵਾਜਾਈ ਵਿੱਚ ਰੁਕਾਵਟ ਬਣਦੀਆਂ ਹਨ, ਉਹ ਇਸ ਗੱਲ ਦਾ ਪ੍ਰਤੱਖ ਸਬੂਤ ਹਨ। ਬਲਦਾਂ ਪ੍ਰਤੀ ਅਪਣਾਇਆ ਜਾਂਦਾ ਵਤੀਰਾ ਹੋਰ ਵੀ ਨਿਰਦਈ ਕਿਸਮ ਦਾ ਹੈ। ਪ੍ਰੋ. ਰਾਮਾਸਵਾਮੀ ਅਨੁਸਾਰ ਉਨ੍ਹਾਂ ਨੂੰ ਸਮੂਹਿਕ ਤੌਰ 'ਤੇ ਹਰ ਰੋਜ਼ ਆਪਣੀ ਸਮਰੱਥਾ ਤੋਂ ਵੱਧ ਕੰਮ ਦੇਣ 'ਤੇ ਮਜਬੂਰ ਕਰਨ ਲਈ 500 ਮਿਲੀਅਨ ਛਾਂਟੇ ਮਾਰੇ ਜਾਂਦੇ ਹਨ।

**ਗਊ-ਹੱਤਿਆ ਤੇ ਪਾਬੰਦੀ ਲਗਾਉਣ ਦੀ ਮੰਗ 19ਵੀਂ ਸਦੀ ਵਿੱਚ ਹੀ ਉੱਠੀ ਜਿਸ ਨੂੰ ਸੱਜੇ-ਪੱਖੀ ਹਿੰਦੂ ਫਿਰਕਾਪ੍ਰਸਤਾਂ ਵੱਲੋਂ 'ਸਿਆਸੀ ਲਾਮਬੰਦੀ ਹਾਸਲ ਕਰਨ ਲਈ ਅਤੇ ਮੁਸਲਮਾਨਾਂ ਦੀਆਂ ਖਾਣ ਆਦਤਾਂ ਨੂੰ 'ਅਜਨਬੀ' ਕਰਾਰ ਦੇ ਕੇ ਉਨ੍ਹਾਂ ਨੂੰ ਅਲੱਗ-ਥਲੱਗ ਪਾਉਣ ਲਈ ਇੱਕ ਔਜ਼ਾਰ ਵਜੋਂ ਵਰਤਿਆ ਗਿਆ।**

ਬਹੁਤੇ ਹਿੰਦੂਆਂ ਦਾ ਗਊਆਂ-ਬਲਦਾਂ ਪ੍ਰਤੀ ਵਤੀਰਾ ਇੱਕ ਕਿਸਾਨ ਵਾਲਾ ਹੀ ਹੁੰਦਾ ਹੈ। ਜਦੋਂ ਉਹਨਾਂ ਦੀ ਕੰਮ ਆਉਣ ਦੀ ਉਮਰ ਗੁਜ਼ਰ ਜਾਂਦੀ ਹੈ ਤਾਂ ਉਨ੍ਹਾਂ ਨੂੰ ਬੁੱਚੜਾਂ ਕੋਲ ਵੇਚ ਦਿੱਤਾ ਜਾਂਦਾ ਹੈ ਜਦ ਕਿ ਭਾਰਤ ਦੇ ਪਸ਼ੂ ਮਾਲਕਾਂ ਵਿੱਚੋਂ ਬਹੁਗਿਣਤੀ ਹਿੰਦੂਆਂ ਦੀ ਹੈ।1958 ਵਿੱਚ ਸਾਬਕਾ ਚੀਫ਼ ਜਸਟਿਸ ਐਸ.ਆਰ.ਦਾਸ ਨੇ ਟਿੱਪਣੀ ਕੀਤੀ ਸੀ ਕਿ ਜਦੋਂ ਕਿਸੇ ਵਿਅਕਤੀ ਜਾਂ ਭਾਈਚਾਰੇ ਦੀ ਚੇਤਨਾ ਕਿਸੇ ਹਿੰਦੂ ਮਾਲਕ ਦੇ ਕੰਮ ਨਾ ਆ ਸਕਣ ਵਾਲੀਆਂ ਗਊਆਂ ਬੁੱਚੜਾਂ ਨੂੰ ਵੇਚਣ ਤੋਂ ਨਹੀਂ ਰੋਕ ਸਕਦੀ ਤਾਂ ਸਿਰਫ਼ 'ਕਾਨੂੰਨੀ ਮਜਬੂਰੀ' ਹੀ ਗਊਆਂ ਨੂੰ ਦੈਵੀ ਮਾਨਤਾ ਦਿਵਾ ਸਕਦੀ ਹੈ ਪਰ ਕਾਨੂੰਨੀ ਪਾਬੰਦੀ ਲਾਉਣ ਨਾਲ ਗਊ-ਹੱਤਿਆ ਗੁਪਤ ਰੂਪ ਵਿੱਚ ਸ਼ੁਰੂ ਹੋ ਜਾਵੇਗੀ। ਪਹਿਲਾਂ ਵੀ ਭਾਰਤ ਦੇ ਕੁੱਲ ਮੀਟ ਉਤਪਾਦਨ ਦਾ ਅੱਧਾ ਹਿੱਸਾ ਦੇਸ਼ ਦੇ ਤਿੰਨ ਹਜ਼ਾਰ ਅਧਿਕਾਰਕ ਬੁੱਚੜਖਾਨਿਆਂ ਤੋਂ ਬਾਹਰ ਗੈਰ-ਕਾਨੂੰਨੀ ਤੌਰ 'ਤੇ ਪਸ਼ੂਆਂ ਨੂੰ ਮਾਰ ਕੇ ਹਾਸਲ ਕੀਤਾ ਜਾਂਦਾ ਹੈ।

ਤੀਜੀ ਗੱਲ ਇਹ ਹੈ ਕਿ ਪਹਿਲਾਂ ਵਰਨਣ ਕੀਤੇ ਜਾ ਚੁੱਕੇ 18 ਹਜ਼ਾਰ ਕਰੋੜ ਰੁਪਏ ਤੋਂ ਇਲਾਵਾ ਸਮਾਜ 'ਤੇ ਹੋਰ ਵੱਡਾ ਆਰਥਿਕ ਬੋਝ ਵੀ ਪਵੇਗਾ। ਭਾਰਤ ਵਿੱਚ ਚਾਰੇ ਦੀ 40 ਤੋਂ 50 ਫੀਸਦੀ ਤੱਕ ਘਾਟ ਹੈ। ਆਰਥਿਕ ਤੌਰ 'ਤੇ ਬੇਲੋੜੇ, ਬਿਮਾਰ ਜਾਂ ਬੁੱਢੇ ਹੋਏ ਜਾਨਵਰਾਂ ਨੂੰ ਬਦੋਬਦੀ ਜ਼ਿੰਦਾ ਰੱਖਣ ਨਾਲ ਲੋਕਾਂ ਅਤੇ ਧਰਤੀ ਤੇ ਬੋਝ ਹੋਰ ਵਧੇਗਾ। ਸਬੰਧਿਤ ਬਿੱਲ ਵਿੱਚ ਗਊ-ਪਰਿਵਾਰ ਦੇ ਹਰ ਇੱਕ ਪਸ਼ੂ ਦੇ ਕਤਲ 'ਤੇ ਮੁਕੰਮਲ ਪਾਬੰਦੀ ਦੀ ਗੱਲ ਕੀਤੀ ਗਈ ਹੈ। ਇਸ ਨਾਲ ਕਿਸਾਨ ਅਜਿਹੇ ਜਾਨਵਰਾਂ ਨੂੰ ਜਿਉਂਦੇ ਰੱਖਣ ਲਈ ਮਜਬੂਰ ਹੋਣਗੇ ਜੋ ਉਨ੍ਹਾਂ ਦੇ ਕਿਸੇ ਕੰਮ ਨਹੀਂ, ਜਿਸ ਦਾ ਨਤੀਜਾ ਦੁੱਧ ਦੀਆਂ ਵਧੀਆਂ ਕੀਮਤਾਂ ਦੇ ਰੂਪ ਵਿੱਚ ਨਿਕਲੇਗਾ। ਹਰ ਸਾਲ ਚਮੜੇ ਦੀ ਬਰਾਮਦ ਤੋਂ ਮਿਲਣ ਵਾਲੇ 75 ਕਰੋੜ ਡਾਲਰ ਦਾ ਨੁਕਸਾਨ ਹੋਵੇਗਾ ਅਤੇ ਉਸ ਮੀਟ ਦੀ ਬਰਾਮਦ ਤੋਂ ਹਾਸਲ ਹੋਣ ਵਾਲੇ 200 ਕਰੋੜ ਡਾਲਰ ਦਾ ਨੁਕਸਾਨ ਵੀ ਹੋਵੇਗਾ, ਜਿਸ ਵਿੱਚ ਬਹੁਤਾ ਗਊ-ਮਾਸ ਹੀ ਹੁੰਦਾ ਹੈ। ਇਸ ਤੋਂ ਇਲਾਵਾ ਮੀਟ ਵੇਚਣ, ਚਮੜਾ ਬਣਾਉਣ ਅਤੇ ਜਾਨਵਰਾਂ ਦੀਆਂ ਹੱਡੀਆਂ ਦੇ ਵਪਾਰ ਆਦਿ ਨਾਲ ਜੁੜੇ 15 ਮਿਲੀਅਨ ਲੋਕ ਵੀ ਬੇਰੁਜ਼ਗਾਰ ਹੋ ਜਾਣਗੇ। ਇਸ ਨਾਲ 15 ਹਜ਼ਾਰ ਕਰੋੜ ਰੁਪਏ ਦਾ ਵੱਖਰਾ ਬੋਝ ਪਵੇਗਾ।

ਆਖਰੀ ਗੱਲ ਇਹ ਹੈ ਕਿ ਇਹ ਦਾਅਵਾ ਕਰਨਾ ਵੀ ਗਲਤ ਹੈ ਕਿ ਹਿੰਦੂ ਗਊ-ਮਾਸ ਨਹੀਂ ਖਾਂਦੇ ਅਤੇ ਉਨ੍ਹਾਂ ਦੇ ਮੁੱਖ ਧਾਰਮਿਕ ਗ੍ਰੰਥ ਗਊ-ਮਾਸ ਖਾਣ ਤੋਂ ਮਨ੍ਹਾਂ ਕਰਦੇ ਹਨ। ਲੋਕਾਂ ਦੀਆਂ ਖਾਣ ਆਦਤਾਂ ਦੇ ਸਰਵੇਖਣ ਦਰਸਾਉਂਦੇ ਹਨ ਕਿ ਅਣਗਿਣਤ ਹਿੰਦੂ, ਖਾਸ ਕਰਕੇ ਨੀਵੀਆਂ ਜਾਤੀਆਂ ਅਤੇ ਦਲਿਤ, ਭਾਰਤ ਦੇ 180 ਮਿਲੀਅਨ ਗੈਰ-ਹਿੰਦੂਆਂ ਵਾਂਗ ਨਿਰੰਤਰ ਰੂਪ ਵਿੱਚ ਗਊ-ਮਾਸ ਖਾਂਦੇ ਹਨ। ਉਦਾਹਰਨ ਵਜੋਂ ਕੇਰਲਾ ਵਿੱਚ ਕੁੱਲ ਖਪਤ ਹੁੰਦੇ ਮੀਟ ਦਾ 40 ਫੀਸਦੀ ਗਊ-ਮਾਸ ਹੁੰਦਾ ਹੈ। ਲੋਕਾਂ ਦਾ ਪੰਜ ਚੁਥਾਈ ਹਿੱਸਾ ਇਸ ਨੂੰ ਖਾਂਦਾ ਹੈ। ਇਸ ਵਿੱਚ ਹਿੰਦੂਆਂ ਦੀਆਂ 72 ਜਾਤਾਂ ਸ਼ਾਮਲ ਹਨ। ਬੱਕਰੇ ਜਾਂ ਮੁਰਗੇ ਦੇ ਮੀਟ ਦੇ ਮੁਕਾਬਲੇ ਗਊ ਮਾਸ ਅੱਧੇ ਤੋਂ ਵੀ ਘੱਟ ਮੁੱਲ 'ਤੇ ਮਿਲਦਾ ਹੈ। ਇਹ ਗਰੀਬ ਵਰਗ ਲਈ ਪਹਿਲੇ ਦਰਜੇ ਦੇ ਪ੍ਰੋਟੀਨ ਦਾ ਸਭ ਤੋਂ ਤਰਜੀਹੀ ਸਰੋਤ ਹੈ। ਇਸ ਦੀ ਅਣਹੋਂਦ ਕਾਰਨ ਉਨ੍ਹਾਂ ਦਾ ਖਾਣ-ਪੀਣ ਦਾ ਖਰਚ ਵਧੇਗਾ। ਸਰਵੇਖਣ ਦਰਸਾਉਂਦੇ ਹਨ ਕਿ ਕੁੱਲ ਗਊ-ਮਾਸ ਦਾ ਤਿੰਨ-ਚੌਥਾਈ ਹਿੱਸਾ ਗੈਰ-ਮੁਸਲਮਾਨਾਂ ਵੱਲੋਂ ਖਾਧਾ ਜਾਂਦਾ ਹੈ। ਭਾਰਤ ਦਾ ਗਊ-ਮਾਸ ਉਤਪਾਦਨ 7 ਫੀਸਦੀ ਸਾਲਾਨਾ ਦੀ ਦਰ ਨਾਲ ਵਧ ਰਿਹਾ ਹੈ ਜਦੋਂ ਕਿ ਦੂਜੇ ਮੀਟ ਦਾ ਉਤਪਾਦਨ

*ਬਾਕੀ ਸਫਾ 14 ਤੇ*





## ਇੰਟਰਨੈੱਟ ਤੋਂ

*ਇੰਟਰਨੈੱਟ ਰਾਹੀਂ ਸੰਸਾਰ ਭਰ ਦੇ ਚਿੰਤਕਾਂ, ਵਿਦਵਾਨਾਂ, ਬੁਧੀਜੀਵੀਆਂ ਅਤੇ ਵੱਖ ਵੱਖ ਖੇਤਰਾਂ ਵਿੱਚ ਕੰਮ ਕਰਨ ਵਾਲੇ ਕਾਰਕੁੰਨਾਂ ਦੇ ਵਿਚਾਰ ਤੁਹਾਡੇ ਨਾਲ ਸਾਂਝੇ ਕਰਨ ਦੀ ਲੜੀ ਤਹਿਤ ਇਸ ਅੰਕ ਵਿੱਚ ਅਸੀਂ ਸੰਸਾਰ ਪ੍ਰਸਿੱਧ ਇਤਹਾਸਕਾਰ Will Durant ਦੇ ਲੇਖ History's Verdict On Religion ਵਿਚੋਂ ਕੁਝ ਅੰਸ਼ ਪੇਸ਼ ਕਰ ਰਹੇ ਹਾਂ। ਵਿੱਲ ਡੂਰੈਂਟ ਵੀਹਵੀਂ ਸਦੀ ਦਾ ਮੋਹਰੀ ਇਤਿਹਾਸਕਾਰ ਹੋਇਆ ਹੈ। ਉਸਨੇ ਫਿਲਾਸਫੀ ਦੀ ਕਹਾਣੀ ਅਤੇ ਸਭਿਅਤਾ ਦੀ ਕਹਾਣੀ ਆਦਿ ਕਿਤਾਬਾਂ ਲਿਖ ਕੇ ਅੰਤਰਰਾਸ਼ਟਰੀ ਪੱਧਰ ਤੇ ਮਾਨਤਾ ਹਾਸਲ ਕੀਤੀ। ਆਪਣੀ ਜਿੰਦਗੀ ਦਾ ਲੰਮਾ ਸਮਾਂ ਖੋਜ ਕਾਰਜਾਂ ਵਿੱਚ ਬਿਤਾਉਣ ਉਪਰੰਤ ਵਿਲ ਡੂਰੈਂਟ ਅਤੇ ਉਸਦੀ ਪਤਨੀ ਏਰੀਅਲ ਡੂਰੈਂਟ ਨੇ 1968 ਵਿੱਚ ਇੱਕ ਕਿਤਾਬਚਾ 'ਇਤਿਹਾਸ ਦੇ ਸਬਕ' ਪ੍ਰਕਾਸ਼ਤ ਕੀਤਾ। ਇਸ ਵਿੱਚ ਉਹਨਾਂ ਨੇ ਆਪਣੇ 40 ਸਾਲਾਂ ਦੇ ਖੋਜ ਜੀਵਨ ਦਾ ਸਾਰ ਪੇਸ਼ ਕੀਤਾ। ਹੇਠ ਦਿੱਤੇ ਅੰਸ਼ ਇਸੇ ਪੁਸਤਕ ਦੇ ਚੈਪਟਰ ਵਿਚੋਂ ਹਨ।*

# ਇਤਿਹਾਸ ਵਿੱਚ ਰੱਬ ਦਾ ਸੰਕਲਪ

''ਕੀ ਇਤਿਹਾਸ ਰੱਬ ਵਿੱਚ ਵਿਸ਼ਵਾਸ਼ ਨੂੰ ਪ੍ਰਵਾਨਗੀ ਦਿੰਦਾ ਹੈ? ਜੇਕਰ ਰੱਬ ਤੋਂ ਸਾਡਾ ਭਾਵ ਕੁਦਰਤ ਦੀ ਕਰਤਾਰੀ ਸ਼ਕਤੀ ਨਾ ਹੋਕੇ ਇੱਕ ਬੁਧੀਮਾਨ ਅਤੇ ਦਿਆਲੂ ਉੱਚ ਹਸਤੀ ਦਾ ਹੈ ਤਾਂ ਇਸ ਸਵਾਲ ਦਾ ਉੱਤਰ ਨਾਂਹ ਵਿੱਚ ਹੈ। ਜੀਵ ਵਿਗਿਆਨ ਦੀਆਂ ਬਾਕੀ ਸ਼ਾਖਾਵਾਂ ਦੀ ਤਰ੍ਹਾਂ ਇਤਿਹਾਸ ਵੀ ਗਵਾਹ ਹੈ ਵਿਅਕਤੀਆਂ ਅਤੇ ਸਮੂਹਾਂ ਦੇ ਆਪਸੀ ਸੰਘਰਸ਼ ਵਿੱਚੋਂ ਸਰਵਉੱਤਮ ਦੇ ਚੁਣੇ ਜਾਣ ਦਾ, ਜਿਸ ਸੰਘਰਸ਼ ਵਿੱਚ ਚੰਗਿਆਈ ਨੂੰ ਕੋਈ ਪ੍ਰਮੁੱਖਤਾ ਨਹੀਂ ਮਿਲਦੀ ਸਗੋਂ ਔਕੜਾਂ ਬਹੁਤ ਹਨ ਅਤੇ ਅੰਤਿਮ ਪ੍ਰੀਖਿਆ ਜੀਵਤ ਰਹਿਣ ਦੀ ਸਮਰੱਥਾ ਹੀ ਹੈ। ਅਜਿਹੇ ਸੰਘਰਸ਼ ਦੇ ਨਾਲ ਹੀ ਜੇਕਰ ਮਨੁੱਖੀ ਜੀਵਨ ਨੂੰ ਤਹਿਸ ਨਹਿਸ ਕਰਨ ਵਾਲੀਆਂ ਪਰ ਰੱਬ ਦਾ ਭਾਣਾ ਕਹੀਆਂ ਜਾਂਦੀਆ ਆਫਤਾਂ ਜਿਵੇਂ ਭੂਚਾਲ, ਤੂਫਾਨ, ਮਹਾਂਮਾਰੀਆਂ ਨੂੰ ਵੀ ਜੋੜ ਦਿੱਤਾ ਜਾਵੇ ਤਾ ਇਹ ਸਾਰੇ ਸਬੂਤ ਕਿਸੇ ਸੁੰਦਰ, ਦਿਆਲੂ ਅਤੇ ਮਹਾਨ ਰੱਬ ਦੇ ਉਲਟ ਅਜਿਹੇ ਰੱਬ ਵੱਲ ਇਸ਼ਾਰਾ ਕਰਦੇ ਹਨ ਜੋ ਅੰਨ੍ਹਾਂ, ਬੋਲਾ ਤੇ ਪੱਖਪਾਤੀ ਹੈ। ਕੁਦਰਤ ਅਤੇ ਇਤਿਹਾਸ ਸਾਡੀਆਂ ਚੰਗੇ ਅਤੇ ਮਾੜੇ ਦੀਆਂ ਧਾਰਨਾਵਾਂ ਨੂੰ ਸਹੀ ਸਿੱਧ ਨਹੀਂ ਕਰਦੇ। ਉਹਨਾਂ ਅਨੁਸਾਰ ਉਹੀ ਚੰਗਾ ਹੈ ਜੋ ਇਸ ਸੰਘਰਸ਼ ਵਿੱਚੋਂ ਸਫਲ ਰਹਿੰਦਾ ਹੈ ਅਤੇ ਉਹ ਮਾੜਾ ਹੈ ਜੋ ਹਾਰ ਜਾਂਦਾ ਹੈ ਜਾਂ ਖਤਮ ਹੋ ਜਾਂਦਾ ਹੈ। ਕੁਦਰਤ ਵਿੱਚ ਨਾ ਈਸਾ ਦੇ ਪੱਖ ਵਿੱਚ ਅਤੇ ਨਾ ਹੀ ਚੰਗੇਜ਼ ਖ਼ਾਨ ਦੇ ਵਿਰੋਧ ਵਿੱਚ ਕੋਈ ਪੱਖਪਾਤ ਹੁੰਦਾ ਹੈ।

''ਧਰਮ ਦਾ ਨੈਤਿਕਤਾ ਨਾਲ ਕੋਈ ਸਿੱਧਾ ਸਬੰਧ ਦਿਖਾਈ ਨਹੀਂ ਦਿੰਦਾ; ਸਾਫ ਰੂਪ ਵਿੱਚ ਦੇਵਤਿਆਂ ਦਾ ਜਨਮ ਡਰ ਵਿੱਚੋਂ ਹੀ ਹੋਇਆ।''

**ਧਰਮ ਦੇ ਪਤਨ ਦੇ ਕਾਰਨ**

ਪ੍ਰੋਟੈਸਟੈਂਟਾਂ ਦੁਆਰਾ ਕੈਥੋਲਿਕ ਚਮਤਕਾਰਾਂ ਦਾ ਪਰਦਾਫਾਸ਼, ਬਾਈਬਲ ਵਿੱਚ ਦਰਜ ਚਮਤਕਾਰਾ ਤੇ ਹੋਰ ਝੂਠੇ ਦਾਅਵਿਆਂ ਦੀ ਪੋਲ ਖੁੱਲਣ ਨਾਲ, ਧਰਮ ਕਾਰਨ ਹੋਏ ਕਤਲੇਆਮ, ਫਰਾਂਸੀਸੀ ਪੁਨਰ-ਜਾਗਰਨ ਅਤੇ ਆਖਰੀ ਤੌਰ 'ਤੇ ਵਿਗਿਆਨਕ ਤਕਨੀਕ ਦੇ ਨਿੱਤ ਵਧਦੇ ਪਸਾਰ ਨੇ ਮਨੁੱਖ ਨੂੰ ਸ਼ਕਤੀ ਪ੍ਰਦਾਨ ਕੀਤੀ ਹੈ ਅਤੇ ਧਰਮ ਦੇ ਪਤਨ ਵਿੱਚ ਆਪਣਾ ਆਪਣਾ ਹਿੱਸਾ ਪਾਇਆ ਹੈ।

ਇੱਕ ਤਰ੍ਹਾਂ ਨਾਲ ਈਸਾਈ ਧਰਮ ਨੇ ਆਪਣੇ ਪੈਰਾਂ ਤੇ ਆਪ ਕੁਹਾੜਾ ਮਾਰਿਆ ਜਦੋਂ ਇਹਨੇ ਇਸਾਈਆਂ ਵਿੱਚ ਇੱਕ ਅਜਿਹੀ ਨੈਤਿਕ ਸਮਝ ਪੈਦਾ ਕਰ ਦਿੱਤੀ ਜੋ ਅੱਗੇ ਚੱਲ ਕੇ ਰੱਬ ਦੇ ਸਾਧਾਰਨ ਰੂਪ ਵਿੱਚ ਸਵੀਕਾਰੇ ਜਾਂਦੇ ਬਦਲਾ-ਲਊ ਰੂਪ ਨੂੰ ਪਚਾ ਨਾ ਸਕੀ। ਨਰਕ ਦਾ ਵਿਚਾਰ ਪੜ੍ਹੇ ਲਿਖੇ ਲੋਕਾਂ ਦੇ ਨਾਲ ਨਾਲ ਹੀ ਚਰਚ ਵਿੱਚ ਦਿੱਤੇ ਜਾਂਦੇ ਭਾਸ਼ਨਾਂ ਵਿੱਚ ਵੀ ਗਾਇਬ ਹੋ ਗਿਆ। ਉਹ ਲੋਕ ਉਸ ਰੱਬ ਦੇ ਵਿਰੋਧੀ ਬਣ ਗਏ - ਚਰਚ ਦੁਆਰਾ ਭਗਤੀ ਲਈ ਕਹੇ ਜਾਂਦੇ ਉਸ ਰੱਬ ਦੇ ਜਿਸਨੇ ਕਰੋੜਾਂ ਆਦਮੀ-ਔਰਤਾਂ ਬਣਾਏ ਸਿਰਫ਼ ਇਸ ਲਈ ਕਿ ਉਹ ਉਨ੍ਹਾਂ ਦੇ ਗੁਣਾਂ ਅਤੇ ਔਗੁਣਾਂ ਨੂੰ ਅਣਦੇਖਿਆ ਕਰਦੇ ਹੋਏ ਨਰਕ ਵਿੱਚ ਸੁੱਟ ਸਕੇ। ਸਿਸਟਾਈਨ ਚਰਚ ਵਿੱਚ ਜਾਣ ਵਾਲੇ ਪੜ੍ਹੇ ਲਿਖੇ ਈਸਾਈ ਨੂੰ ਮਾਈਕਲਏਂਜਲੋ ਦੁਆਰਾ ਬਣਾਈ ਈਸਾ ਦੀ ਉਹ ਤਸਵੀਰ ਦੇਖ ਕੇ ਬੜਾ ਧੱਕਾ ਲਗਦਾ ਜਿਸ ਵਿੱਚ ਈਸਾ ਦੋਸ਼ੀਆਂ ਨੂੰ ਇੱਕ ਅੱਗ ਵਿੱਚ ਸੁੱਟਦੇ ਜੋ ਕਦੇ ਬੁਝਦੀ ਨਹੀਂ ਸੀ। ਉਹ ਪ੍ਰੇਸ਼ਾਨ ਹੁੰਦੇ ਕਿ ਕੀ ਇਹ ਉਹੀ 'ਨਰਮਦਿਲ, ਦਿਆਲੂ ਜੀਸਸ' ਹੈ ਜਿਸਨੇ ਸਾਡੇ ਨੌਜਵਾਨਾਂ ਨੂੰ ਪ੍ਰਭਾਵਿਤ ਕੀਤਾ ਸੀ। ਜਿਵੇਂ ਪੁਰਾਤਨ ਯੂਨਾਨ ਦੀ ਨੈਤਿਕ ਉਨਤੀ ਨਾਲ ਉਹਨਾਂ ਦਾ ਉਲੰਪਿਸ ਦੇ ਝਗੜਾਲੂ ਅਤੇ ਵਿਭਚਾਰੀ ਦੇਵੀ ਦੇਵਤਿਆਂ ਵਿੱਚੋਂ ਵਿਸ਼ਵਾਸ ਕਮਜ਼ੋਰ ਹੋ ਗਿਆ ਸੀ, ਉਸੇ ਤਰ੍ਹਾਂ ਈਸਾਈ ਨੈਤਿਕਤਾ ਦੇ ਉਥਾਨ ਨੇ ਈਸਾਈ ਧਰਮ ਨੂੰ ਹੌਲੀ ਹੌਲੀ ਖੋਰਾ ਲਾ ਦਿੱਤਾ।

ਹਜ਼ਾਰਾਂ ਹੀ ਸੰਕੇਤ ਇਸ ਗੱਲ ਵੱਲ ਇਸ਼ਾਰਾ ਕਰਦੇ ਹਨ ਕਿ ਈਸਾਈਅਤ ਦਾ ਵੀ ਉਸੇ ਤਰ੍ਹਾਂ ਪਤਨ ਹੋ ਰਿਹਾ ਹੈ ਜਿਵੇਂ ਪੁਰਾਤਨ ਯੂਨਾਨੀ ਧਰਮ ਦਾ ਯੂਨਾਨੀ ਗਿਆਨ ਦੇ ਪ੍ਰਕਾਸ਼ ਨਾਲ ਹੋਇਆ ਸੀ। ਚਰਚ ਅਜਿਹੇ ਬੰਦਿਆਂ ਨਾਲ ਭਰੇ ਪਏ ਸਨ ਜੋ ਅਕਸਰ ਪੱਖਪਾਤੀ, ਦੰਭੀ ਅਤੇ ਮਕਾਰ ਸਿੱਧ ਹੁੰਦੇ ਸਨ। ਅਜਿਹੇ

ਲੋਕਾਂ ਦੀ ਕੋਸ਼ਿਸ਼ ਹਮੇਸ਼ਾਂ ਨੈਤਿਕਤਾ ਦੀ ਬੰਜਾਏ ਕੱਟੜਤਾ ਨੂੰ ਵਧਾਉਣ ਦੀ ਰਹੀ ਹੈ ਅਤੇ ਧਾਰਮਿਕ ਅਦਾਲਤਾਂ ਦੇ ਤਸ਼ੱਦਦ ਨੇ ਚਰਚ ਨੂੰ ਬੁਰੀ ਤਰ੍ਹਾਂ ਕਲੰਕਿਤ ਕਰ ਦਿੱਤਾ। ਅਮਨ ਸ਼ਾਂਤੀ ਦੇ ਪ੍ਰਚਾਰ ਦਾ ਵਿਖਾਵਾ ਕਰਨ ਵਾਲੇ ਚਰਚ ਦਾ ਸੋਹਲਵੀਂ ਸਦੀ ਦੌਰਾਨ ਫਰਾਂਸ ਵਿੱਚ ਹੋਈਆਂ ਧਾਰਮਿਕ ਜੰਗਾਂ ਅਤੇ ਜਰਮਨੀ ਦੇ ਤੀਹ ਸਾਲਾ ਯੁੱਧ ਪਿੱਛੇ ਵੱਡਾ ਹੱਥ ਰਿਹਾ ਹੈ। ਨੈਤਿਕਤਾ ਦੇ ਉਥਾਨ ਦੇ ਨਤੀਜੇ ਵਜੋਂ ਸਮਾਪਤ ਹੋਈ ਦਾਸ ਪ੍ਰਥਾ ਖਤਮ ਕਰਨ ਵਿੱਚ ਵੀ ਚਰਚ ਦਾ ਯੋਗਦਾਨ ਨਿਗੂਣਾ ਹੀ ਰਿਹਾ ਹੈ। ਇਸ ਕਾਰਨ ਫਿਲਾਸਫਰਾਂ ਨੂੰ ਮਾਨਵਤਾਵਾਦੀ ਲਹਿਰਾਂ ਨੂੰ ਅਗਵਾਈ ਦੇਣ ਦਾ ਮੌਕਾ ਮਿਲਿਆ ਜਿਸ ਨਾਲ ਸਾਡੇ ਸਮਾਜ ਦੀਆਂ ਕੁਝ ਬੁਰਾਈਆਂ ਘਟਾਉਣ ਵਿੱਚ ਮਦਦ ਮਿਲੀ ਹੈ।

**ਨੈਤਿਕ ਅਜ਼ਾਦੀ**

ਮੋਟੇ ਰੂਪ ਵਿੱਚ ਨੈਤਿਕ ਅਜ਼ਾਦੀ ਚੰਗੀ ਗੱਲ ਹੈ। ਧਾਰਮਿਕ ਦਖਿਸ਼ਤ ਦੇ ਤੌਖਲੇ ਤੋਂ ਮੁਕਤ ਹੋ ਕੇ ਅਜਿਹੀਆਂ ਖੁਸ਼ੀਆਂ ਮਾਣ ਸਕਣਾ ਜੋ ਕਿਸੇ ਲਈ ਹਾਨੀਕਾਰਕ ਨਾ ਹੋਣ ਆਨੰਦਮਈ ਤਜਰਬਾ ਹੈ।

**ਸਿੱਟਾ** - ਇਤਿਹਾਸਕ ਸਬੂਤ ਰੱਬ ਦੀ ਹੋਂਦ ਦੀ ਪੁਸ਼ਟੀ ਨਹੀਂ ਕਰਦੇ। ਗਰੀਬਾਂ ਅਤੇ ਕਮਜ਼ੋਰਾਂ ਵਿੱਚ ਡਰ ਕਾਰਨ ਪੈਦਾ ਹੋਇਆ ਰੱਬ ਹੁਣ ਵਧਦੇ ਗਿਆਨ, ਨੈਤਿਕ ਪ੍ਰਗਤੀ ਅਤੇ ਉੱਚੇ ਰਹਿਣ ਸਹਿਣ ਨਾਲ ਕਮਜ਼ੋਰ ਪੈ ਰਿਹਾ ਹੈ। ਈਸਾਈਅਤ ਨੇ ਕਤਲੇਆਮ ਅਤੇ ਯੁੱਧਾਂ ਨੂੰ ਵਧਾਇਆ ਜਦੋਂ ਕਿ ਸੂਝਵਾਨ ਤੇ ਮਾਨਵਤਾਵਾਦੀ ਲੋਕਾਂ ਨੇ ਨੈਤਿਕਤਾ ਨੂੰ। ਧਰਮ ਦੀ ਅਣਹੋਂਦ ਜੀਵਨ ਨੂੰ ਹੋਰ ਵੀ ਵਧੀਆ ਤੇ ਜਿਉਣਯੋਗ ਬਣਾਉਂਦੀ ਹੈ।

***ਸਫਾ 12 ਦੀ ਬਾਕੀ***

ਜਦ ਕਿ ਦੂਜੇ ਮੀਟ ਵਿੱਚ ਇਹ ਵਾਧਾ 4-5 ਫੀਸਦੀ ਹੀ ਹੈ।

ਇਸ ਪ੍ਰਸਤਾਵਿਤ ਕਾਨੂੰਨ 'ਤੇ ਦੋ ਹੋਰ ਅਧਾਰਾਂ 'ਤੇ ਇਤਰਾਜ਼ ਉਠਾਏ ਜਾ ਸਕਦੇ ਹਨ। ਇਹ ਕਾਨੂੰਨ ਇਸ ਗਲਤ ਧਾਰਨਾ 'ਚੋਂ ਉਪਜਿਆ ਹੈ ਕਿ ਗਊ-ਹੱਤਿਆ ਭਾਰਤ ਵਿੱਚ ਹਮਲਾਵਰੀ ਮੁਸਲਮਾਨਾਂ ਵੱਲੋਂ ਲਿਆਂਦੀ ਗਈ ਪਰ ਪ੍ਰਮੁੱਖ ਭਾਰਤੀ ਅਤੇ ਯੂਰਪੀ ਇਤਿਹਾਸਕਾਰ ਕਈ ਵਾਰ ਇਹ ਸਾਬਤ ਕਰ ਚੁੱਕੇ ਹਨ ਕਿ ਗਊ-ਮਾਸ ਖਾਣਾ ਪ੍ਰਾਚੀਨ ਭਾਰਤ ਦੀਆਂ ਖਾਣ ਆਦਤਾਂ ਦਾ ਅਨਿੱਖੜਵਾਂ ਅੰਗ ਰਿਹਾ ਹੈ। ਵੇਦਾਂ, ਉਪਨਿਸ਼ਦਾਂ ਅਤੇ ਧਰਮ-ਸ਼ਾਸਤਰਾਂ ਸਮੇਤ ਕਈ ਧਾਰਮਿਕ ਗ੍ਰੰਥਾਂ ਵਿੱਚ ਜਾਨਵਰਾਂ ਦੀ ਕੁਰਬਾਨੀ ਦਾ ਜ਼ਿਕਰ ਕੀਤਾ ਗਿਆ ਹੈ, ਜਿਨ੍ਹਾਂ ਵਿੱਚ ਗਊਆਂ ਵੀ ਸ਼ਾਮਲ ਹਨ। ਬ੍ਰਾਹਮਣਾਂ ਸਮੇਤ ਸਾਰੇ ਵਰਗ ਪ੍ਰਾਚੀਨ ਭਾਰਤ ਵਿੱਚ ਗਊ-ਮਾਸ ਖਾਂਦੇ ਰਹੇ ਹਨ। ਬਾਅਦ ਵਿੱਚ ਅਨੇਕਾਂ ਬ੍ਰਾਹਮਣਾਂ ਨੇ ਅਜਿਹਾ ਕਰਨਾ ਛੱਡ ਦਿੱਤਾ ਪਰ ਉਹ ਕੁੱਲ ਆਬਾਦੀ ਦਾ 5 ਫੀਸਦੀ ਤੋਂ ਵੀ ਘੱਟ ਸਨ।

ਦਿੱਲੀ ਯੂਨੀਵਰਸਿਟੀ ਦੇ ਪ੍ਰੋਫੈਸਰ ਅਤੇ 'ਦੀ ਮਿਥ ਆਫ਼ ਦੀ ਹੋਲੀ ਕਾਓ' ਦੇ ਲੇਖਕ ਡੀ. ਐਨ. ਝਾਅ ਦਾ ਕਹਿਣਾ ਹੈ ਕਿ ਕਿਸੇ ਵੀ ਧਾਰਮਿਕ ਗ੍ਰੰਥ ਵਿੱਚ, 'ਸ਼ਰਾਬ ਪੀਣ ਜਾਂ ਬ੍ਰਾਹਮਣ ਦਾ ਕਤਲ ਕਰਨ ਵਾਂਗ ਗਊ-ਹੱਤਿਆ ਨੂੰ ਵੱਡਾ ਪਾਪ ਨਹੀਂ ਮੰਨਿਆ ਗਿਆ.... ਗਊ-ਹੱਤਿਆ ਤੇ ਪਾਬੰਦੀ ਲਗਾਉਣ ਦੀ ਮੰਗ 19ਵੀਂ ਸਦੀ ਵਿੱਚ ਹੀ ਉੱਠੀ ਜਿਸ ਨੂੰ ਸੱਜੇ-ਪੱਖੀ ਹਿੰਦੂ ਫਿਰਕਾਪ੍ਰਸਤਾਂ ਵੱਲੋਂ 'ਸਿਆਸੀ ਲਾਮਬੰਦੀ ਹਾਸਲ ਕਰਨ ਲਈ ਅਤੇ ਮੁਸਲਮਾਨਾਂ ਦੀਆਂ ਖਾਣ ਆਦਤਾਂ ਨੂੰ 'ਅਜਨਬੀ' ਕਰਾਰ ਦੇ ਕੇ ਉਨ੍ਹਾਂ ਨੂੰ ਅਲੱਗ-ਥਲੱਗ ਪਾਉਣ ਲਈ ਇੱਕ ਔਜ਼ਾਰ ਵਜੋਂ ਵਰਤਿਆ ਗਿਆ।'

ਕਈ ਰਾਜਾਂ ਨੇ ਇਸ ਬਿੱਲ ਦਾ ਗੁੱਸੇ ਭਰਿਆ ਵਿਰੋਧ ਕੀਤਾ ਹੈ ਅਤੇ ਇਹ ਸਹੀ ਵੀ ਹੈ। ਜਿਵੇਂ ਮੇਘਾਲਿਆ ਦੇ ਮੁੱਖ ਮੰਤਰੀ ਨੇ ਕਿਹਾ ਹੈ ਕਿ 'ਇੱਕ ਖਾਧ ਪਦਾਰਥ ਇੱਕ ਭਾਈਚਾਰੇ ਲਈ ਜ਼ਹਿਰ ਹੋ ਸਕਦਾ ਹੈ ਪਰ ਦੂਜੇ ਲਈ ਉਹੀ ਭੋਜਨ ਹੋ ਸਕਦਾਹੈ, ਜਿਵੇਂ ਉੱਤਰ-ਪੂਰਬੀ ਪਹਾੜੀ ਲੋਕਾਂ ਦੇ ਮਾਮਲੇ ਵਿੱਚ, ਜਿਨ੍ਹਾਂ ਦਾ ਮੁੱਖ ਭੋਜਨ ਗਊ-ਮਾਸ ਹੀ ਹੈ।' ਮਿਜ਼ੋਰਮ ਦੇ ਮੁੱਖ ਮੰਤਰੀ ਨੇ ਦਲੀਲ ਦਿੱਤੀ ਹੈ ਕਿ 'ਜੇ ਇਹ ਬਿੱਲ ਪਾਸ ਹੋ ਗਿਆ ਤਾਂ ਫਿਰ ਸੂਰ-ਹੱਤਿਆ 'ਤੇ ਪਾਬੰਦੀ ਲਾਉਣ ਦੀ ਮੰਗ ਉੱਠੇਗੀ ਪਰ ਸੂਰ ਦਾ ਮਾਸ ਅਤੇ ਗਊ-ਮਾਸ ਦੋਵੇਂ ਹੀ ਸਾਡੇ ਭੋਜਨ ਦਾ ਅੰਗ ਹਨ।' ਇੱਥੋਂ ਤੱਕ ਕਿ ਆਂਧਰਾ ਪ੍ਰਦੇਸ਼ ਵੀ ਗਊ-ਹੱਤਿਆ 'ਤੇ ਪਾਬੰਦੀ ਲਾਉਣ ਦੇ ਖਿਲਾਫ਼ ਹੈ। ਉਥੋਂ ਦੇ ਤਕਰੀਬਨ 3.5 ਮਿਲੀਅਨ ਲੋਕ ਇਸ 'ਤੇ ਨਿਰਭਰ ਹਨ। ਇਸ ਤੋਂ ਇਲਾਵਾ ਦੇਸ਼ ਦੇ ਦੋ ਸਭ ਤੋਂ ਆਧੁਨਿਕ ਬੁੱਚੜਖਾਨੇ ਵੀ ਆਂਧਰਾ ਪ੍ਰਦੇਸ਼ ਵਿੱਚ ਹੀ ਹਨ, ਜਿਨ੍ਹਾਂ ਵਿੱਚ ਇੱਕ ਅਲ-ਕਬੀਰ ਹੈ, ਜੋ ਵੱਡਾ ਗਊ-ਮਾਸ ਬਰਾਮਦਕਾਰ ਹੈ ਅਤੇ ਜਿਸ ਦਾ ਮਾਲਕ ਇੱਕ ਹਿੰਦੂ ਹੈ।

ਸਚਾਈ ਇਹ ਹੈ ਕਿ ਭਾਜਪਾ ਨੇ ਆਪਣੀ ਕਿਸਮ ਦੀ ਹੀ ਇੱਕ ਹਿੰਦੂ 'ਪ੍ਰੰਪਰਾ' ਘੜ ਲਈ ਹੈ, ਜਿਸ ਨੂੰ ਜ਼ਬਰਦਸਤੀ ਸਾਡੇ ਭਾਰਤੀਆਂ ਦੇ ਗਲੇ ਤੋਂ ਹੇਠਾਂ ਉਤਾਰਨਾ ਚਾਹੁੰਦੀ ਹੈ। ਇਹ ਖਤਰਨਾਕ ਕਿਸਮ ਦਾ ਬਹੁਗਿਣਤੀਵਾਦ ਹੈ। ਸੰਵਿਧਾਨ ਦੇ ਨਿਰਦੇਸ਼ਕ ਸਿਧਾਂਤਾਂ ਦੇ ਅਧਾਰ 'ਤੇ ਵੀ ਇਸ ਬਿੱਲ ਨੂੰ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ। ਨਿਰਦੇਸ਼ਕ ਸਿਧਾਂਤਾਂ ਵਿੱਚ ਇਸ ਸਬੰਧੀ ਕਿਹਾ ਗਿਆ ਹੈ ਕਿ ਰਾਜ ਖੇਤੀਬਾੜੀ ਅਤੇ ਪਸ਼ੂ ਪਾਲਣ ਨੂੰ ਆਧੁਨਿਕ ਅਤੇ ਵਿਗਿਆਨਕ ਲੀਹਾਂ 'ਤੇ ਢਾਲਣ ਲਈ ਕਦਮ ਉਠਾਏਗਾ, ਜਾਨਵਰਾਂ ਦੀ ਰਾਖੀ ਅਤੇ ਉਨ੍ਹਾਂ ਦੀਆਂ ਨਸਲਾਂ ਸੁਧਾਰਨ ਲਈ ਯਤਨ ਕਰੇਗਾ ਅਤੇ ਗਊਆਂ-ਵੱਛਿਆਂ ਤੇ ਦੂਜੇ ਪਾਲਤੂ ਜਾਨਵਰਾਂ ਦੀ ਹੱਤਿਆ ਦੀ ਮਨਾਹੀ ਕਰੇਗਾ। ਭਾਜਪਾ ਦੇ ਸੌੜੇ ਏਜੰਡੇ ਦਾ ਅਸਲ ਵਿੱਚ ਇਸ ਨਾਲ ਕੋਈ ਲੈਣ-ਦੇਣ ਨਹੀਂ ਹੈ। ਇਹ ਬਿੱਲ ਰੱਦ ਕੀਤਾ ਜਾਣਾ ਚਾਹੀਦਾ ਹੈ।

*(ਲੇਖਕ ਇੱਕ ਉੱਘਾ ਕਾਲਮ-ਨਵੀਸ ਹੈ)*



# ਨੀਂਦਰ ਚੋਂ ਪੁੰਗਰਿਆ ਇਕ ਦੂਜਾ ਸੰਸਾਰ - ਸੁਪਨੇ

*ਡਾ. ਸੁਰਜੀਤ ਸਿੰਘ ਢਿੱਲੋਂ*

ਹਰ ਰਾਤ ਜਦੋਂ ਬੱਤੀਆਂ ਬੁਝਦੀਆਂ ਹਨ, ਤਦ ਸਾਡਾ ਦੂਜਾ ਸੰਸਾਰ ਜਾਗ ਉਠਦਾ ਹੈ, ਨੀਂਦਰ ਦਾ ਅਤੇ ਸੁਪਨਿਆਂ ਦਾ ਸੰਸਾਰ। ਇਸ ਨਵੇਂ ਸੰਸਾਰ ਦੇ ਅਸੀਂ ਹੀ ਸੁਲਤਾਨ ਹੁੰਦੇ ਹਾਂ ਅਤੇ ਜਿਥੇ ਕਿ ਅਸਲੀਅਤ ਵੀ ਅਤੇ ਤਰਕ ਵੀ, ਦੋਵੇਂ ਹੀ ਬਿਗਾਨੇ ਹੁੰਦੇ ਹਨ। ਨੀਂਦਰ ਨੂੰ ਕਿਸੇ ਨੇ ਮੌਤ ਦੇ ਮੂੰਹੋ ਚੁਰਾਈ ਗਈ ਗ੍ਹਾਹੀ ਕਿਹਾ ਹੈ ਅਤੇ ਕਿਸੇ ਨੇ ਦਿਨ ਦੇ ਅੰਤ ਤੇ ਨਿੱਤ ਦਾ ਮਰਨਾ। ਇਹ ਵਿਚਾਰ ਨੀਂਦਰ ਲਈ ਦਾਦ ਤਾਂ ਭਾਵੇਂ ਨਹੀਂ, ਪਰ ਮੌਤ ਦੇ ਕਟਾਖਸ਼ ਨੂੰ ਇਹ ਜ਼ਰੂਰ ਮੱਧਮ ਕਰ ਦਿੰਦੇ ਹਨ। ਓਧਰ ਸੁਪਨਿਆਂ ਨੂੰ ਅਰਸਤੂ ਨੇ ਤੋੜੀਆਂ-ਮਰੋੜੀਆਂ ਭਾਵਨਾਵਾਂ ਦੇ ਪ੍ਰਤੀਬਿੰਬ ਮੰਨਿਆ ਹੈ, ਜਿਸ ਕਾਰਨ ਨਾ ਇਹ ਸਪਸ਼ਟ ਹੁੰਦੇ ਹਨ ਅਤੇ ਨਾ ਹੀ ਸਾਬਤ। ਚਲਦੀ ਸਦੀ ਦੇ ਮੁੱਢ 'ਚ ਫਰਾਇਡ ਨੂੰ ਸੁਪਨੇ ਅਜੇਹੀਆਂ ਰੀਝਾਂ ਅਤੇ ਤਾਂਘਾਂ ਦਾ ਰਾਤੀਂ ਹੋ ਰਿਹਾ ਪ੍ਰਗਟਾਵਾ ਜਾਪੇ, ਜਿਨ੍ਹਾਂ ਨੂੰ ਕਿ ਦਿਨੇ ਦਬਾ ਦਬਾ ਕੇ ਰਖਿਆ ਗਿਆ ਹੋਵੇ।। ਫਰਾਇਡ ਦੇ ਹੀ ਦੋ ਹੋਰ ਸਮਕਾਲੀ ਸਨ, ਐਡਲਰ ਅਤੇ ਯੁੰਗ।। ਐਡ਼ਲਰ ਮਾਨਸਿਕ ਉਲਝਣਾਂ ਨੂੰ ਸੁਪਨਿਆਂ ਦਾ ਆਧਾਰ ਮੰਨਦਾ ਰਿਹਾ ਅਤੇ ਯੁੰਗ ਲਈ ਸੁਪਨੇ, ਵਿਅਕਤੀਗਤ ਪ੍ਰਗਤੀ ਲਈ ਕੀਤੇ ਜਾ ਰਹੇ ਉਪਰਾਲੇ ਸਨ। ਸੁਪਨਿਆਂ ਦੇ ਇਹ ਮਨੋਵਿਗਿਆਨਕ ਪੱਖ ਹਨ, ਪਰ ਸੁਪਨੇ ਨਿਰੋਲ ਮਨੋਵਿਗਿਆਨਕ ਘਟਨਾਵਾਂ ਨਹੀਂ ਹੁੰਦੇ। ਦਿਮਾਗ ਦੀ ਬਣਤਰ ਅਤੇ ਇਸ ਅੰਦਰਲੀ ਅਤੇ ਸਰੀਰ ਅੰਦਰਲੀ ਕ੍ਰਿਆਵੀ ਹਲਚਲ ਦਾ ਵੀ ਸੁਪਨਿਆਂ ਦੀ ਸਿਰਜਣਾ 'ਚ ਵੱਡਾ ਦਖਲ ਹੁੰਦਾ ਹੈ।

ਸੁਪਨੇ ਨੀਂਦਰ ਨਾਲ ਇੰਜ ਹੀ ਅਟੁੱਟ ਪ੍ਰਣਾਏ ਹੁੰਦੇ ਹਨ ਜਿਵੇਂ ਕਿ ਜੀਵਨ ਨਾਲ ਨੀਂਦਰ। ਨੀਂਦਰ ਦੇਖਣ ਨੂੰ ਤਾਂ ਪਲਕਾਂ ਦਾ ਮੁੰਦਿਆ ਜਾਣਾ ਹੁੰਦਾ ਹੈ, ਪਰ ਇਸ ਦਾ ਪ੍ਰਭਾਵ ਸਮੁੱਚੇ ਸਰੀਰ ਉਪਰ ਪੈਂਦਾ ਰਹਿੰਦਾ ਹੈ। ਨੀਂਦਰ ਪੁੰਗਰਦੀ ਹੈ ਤਾਂ ਦਿਮਾਗੋਂ, ਅਤੇ ਦਿਮਾਗ ਲਈ ਇਹ ਵਿਸ਼ੇਸ਼ ਲਾਭਦਾਇਕ ਵੀ ਹੁੰਦੀ ਹੈ। ਨੀਂਦਰ ਬਿਨਾ ਦਿਮਾਗ ਸੋਚਣੋਂ ਨਕਾਰਾ ਹੋ ਜਾਂਦਾ ਹੈ, ਇਸ ਦੀ ਇਕਾਗਰਤਾ ਜਾਂਦੀ ਰਹਿੰਦੀ ਹੈ ਅਤੇ ਕਿਸੇ ਵੀ ਵਿਚਾਰ ਉਪਰ ਧਿਆਨ ਟਿਕ ਨਹੀਂ ਪਾਉਂਦਾ। ਅਨੀਂਦਰੇ ਵਿਅਕਤੀ ਦਾ ਸਰੀਰਕ ਤਾਲਮੇਲ ਭੰਗ ਹੋ ਜਾਂਦਾ ਹੈ, ਮੱਤ ਮਾਰੀ ਜਾਂਦੀ ਹੈ ਅਤੇ ਸੁਭਾਓ ਚਿੜਚਿੜਾ ਬਣ ਜਾਂਦਾ ਹੈ। ਸੁਲਝੇ ਹੋਏ ਦਿਮਾਗ ਵਾਲਾ ਵਿਅਕਤੀ ਵੀ, ਅਨੀਂਦਰੀ ਸਥਿਤੀ 'ਚ, ਆਪਣੀਆਂ ਦ੍ਰਿੜ ਧਾਰਨਾਵਾਂ ਦੇ ਉਲਟ ਸੋਚਣ ਲਗ ਪੈਂਦਾ ਹੈ। ਸਰੀਰ ਕਿਉਂਕਿ ਸੰਪੂਰਨ ਤੌਰ ਤੇ ਦਿਮਾਗ ਅਧੀਨ ਹੈ, ਜਿਸ ਕਰਕੇ ਅਨੀਂਦਰਾ ਇਸ ਨੂੰ ਵੀ ਰੋਗੀ ਅਤੇ ਦੁਰਬਲ ਬਣਾ ਦਿੰਦਾ ਹੈ।

ਸੌਣਾ ਕੇਵਲ ਨਾ ਜਾਗਣਾ ਨਹੀਂ ਹੁੰਦਾ। ਦਿਮਾਗ ਅਤੇ ਸਰੀਰ ਦੀਆਂ ਕਈ ਮਹੱਤਵਪੂਰਨ ਕ੍ਰਿਆਵਾਂ ਸੌਣ ਸਮੇਂ ਸਿਰੇ ਚੜ੍ਹਦੀਆਂ ਰਹਿੰਦੀਆਂ ਹਨ। ਜਿੱਥੇ ਸਰੀਰ ਦਾ ਡਿਗਿਆ ਸਾਹ-ਸਤ, ਨੀਂਦਰ ਦੌਰਾਨ, ਮੁੜ ਖਲੋਣ ਦੇ ਯਤਨ ਕਰ ਰਿਹਾ ਹੁੰਦਾ ਹੈ, ਉਥੇ ਦਿਮਾਗ ਦੀ ਅੰਤਰੀਵੀ ਵਿਓਂਤ 'ਚੋਂ ਨਵੇਂ ਨਮੂਨਿਆਂ ਦੀ ਸਿਰਜਣਾ ਹੋ ਰਹੀ ਹੁੰਦੀ ਹੈ। *ਦਿਨ ਭਰ 'ਚ ਇਕੱਤਰ ਹੋਏ ਪ੍ਰਭਾਵਾਂ ਦੀ ਕਾਂਟ-ਛਾਂਟ ਵੀ, ਸੌਣ ਸਮੇਂ ਹੀ, ਦਿਮਾਗ ਅੰਦਰ ਹੁੰਦੀ ਰਹਿੰਦੀ ਹੈ। ਇਨ੍ਹਾਂ 'ਚੋਂ ਯੋਗ ਸਮਝਿਆ ਜਾਣ ਵਾਲਾ ਯਾਦ ਬਣ ਜਾਂਦਾ ਹੈ ਅਤੇ ਬਾਕੀ ਬਚਿਆ ਕੂੜ-ਕੂੜਾ ਭੰਗ ਹੋ ਜਾਂਦਾ ਹੈ। ਰਾਤੀਂ ਆਈ ਹੋਈ ਨੀਂਦਰ ਛੇ-ਸੱਤ ਘੰਟਿਆਂ ਲਈ ਲਗਾਤਾਰ ਬਣੀ ਰਹਿੰਦੀ ਭਾਵੇਂ ਜਾਪੇ, ਪਰ ਇਹ ਦੋ ਵੱਖ ਵੱਖ ਦੌਰਾਂ 'ਚੋਂ ਲੰਘਦੀ ਹੋਈ ਪੂਰੀ ਹੁੰਦੀ ਹੈ।* ਨੀਂਦਰ ਦੀਆਂ ਦੋ ਨਿਖੜਵੀਆਂ ਸਥਿਤੀਆਂ ਦੀ ਪਛਾਣ ਸੰਭਵ ਹੈ, ਜਿਹੜੀਆਂ ਕਿ ਇਕ ਪਿਛੋਂ ਦੂਜੀ, ਗੇੜੇਦਾਰ ਚੱਕਰ 'ਚ, ਉਤਪੰਨ ਹੁੰਦੀਆਂ ਰਹਿੰਦੀਆਂ ਹਨ। ਪਹਿਲੀ ਸਥਿਤੀ ਦੌਰਾਨ ਉਕਾ ਹੀ ਨਿੱਸਲ ਅਵਸਥਾ 'ਚੋਂ ਗੁਜ਼ਰ ਰਿਹਾ ਹੁੰਦਾ ਹੈ। ਇਹ ਅਡੋਲ ਤੇ ਖਾਮੋਸ਼ ਨੀਂਦਰ ਦਾ ਦੌਰ ਹੁੰਦਾ ਹੈ। ਸਾਹ ਟਿਕਵਾਂ ਆਉਂਦਾ ਹੈ ਅਤੇ ਸਰੀਰ, ਬਿਨਾ ਹਰਕਤ, ਮੁਕੰਮਲ ਸੁਸਤਾ ਰਿਹਾ ਹੁੰਦਾ ਹੈ। ਦਿਮਾਗ ਅੰਦਰ ਉਤੇਜਨਾਵਾਂ ਦੀ ਭੱਜ-ਦੌੜ ਰੁਕ ਗਈ ਹੁੰਦੀ ਹੈ। ਇਹੋ ਸਮਾਂ ਹੁੰਦਾ ਹੈ ਜਦੋਂ ਘੁਰਾੜੇ ਮਾਰੇ ਜਾ ਰਹੇ ਹੁੰਦੇ ਹਨ। ਨੀਂਦਰ ਦਾ ਇਹ ਦੌਰ ਘੰਟੇ ਕੁ ਲਈ ਜਾਂ ਫਿਰ ਇਸ ਤੋਂ ਵੀ ਘੱਟ ਸਮੇਂ ਲਈ ਬਣਿਆ ਰਹਿੰਦਾ ਹੈ।

ਇਸ ਦੇ ਪਿਛੋਂ ਨੀਂਦਰ ਦਾ ਜਦ ਦੂਜਾ ਦੌਰ ਆਰੰਭ ਹੋ ਜਾਂਦਾ ਹੈ, ਤਦ ਸਭ ਕੁਝ ਬਦਲ ਜਾਂਦਾ ਹੈ। ਘੁਰਾੜੇ ਬੰਦ ਹੋ ਜਾਂਦੇ ਹਨ, ਸਾਹ ਖਿਚਵਾਂ ਆਉਣ ਲਗ ਪੈਂਦਾ ਹੈ। ਦਿਮਾਗ ਅੰਦਰ ਲਹੂ ਦਾ ਦਬਾਓ ਵਧ ਜਾਂਦਾ ਹੈ ਅਤੇ ਇਹ ਚੁਸਤ ਹੋ ਜਾਂਦਾ ਹੈ। ਲੱਤਾਂ-ਬਾਹਾਂ ਤਾਂ ਸਾਹ-ਸਤ ਤਿਆਗ ਕੇ ਨਿੱਸਲ ਹੀ ਪਈਆਂ ਰਹਿੰਦੀਆਂ ਹਨ, ਪਰ ਪਲਕਾਂ ਥੱਲੇ ਅੱਖਾਂ ਤੇਜ਼ੀ ਨਾਲ ਫਰਕ ਰਹੀਆਂ ਹੁੰਦੀਆਂ ਹਨ। ਦਿਮਾਗ ਇਸ ਸਮੇਂ ਇਕ ਸਰਗਰਮ ਅਵਸਥਾ 'ਚੋਂ ਲੰਘ ਰਿਹਾ ਹੁੰਦਾ ਹੈ। ਬਿਜਲਈ ਲਹਿਰਾਂ ਦਿਮਾਗ ਅੰਦਰ ਇੰਝ ਹੀ ਉਤੇਜਿਤ ਹੋ ਰਹੀਆਂ ਹੁੰਦੀਆਂ ਹਨ ਜਿਵੇਂ ਕਿ ਜਾਗਦਿਆਂ ਹੁੰਦਾ ਹੈ ਪਰ ਜਾਗਣ ਨਾਲੋਂ ਹੁਣ ਜਿਹੜਾ ਫਰਕ ਹੁੰਦਾ ਹੈ ਉਹ ਇਹ ਕਿ ਬਾਹਰੋਂ ਸੰਵੇਦਨਾਵਾਂ ਦਿਮਾਗ ਅਦਰ ਪ੍ਰਵੇਸ਼ ਨਹੀਂ ਕਰ ਰਹੀਆਂ ਹੁੰਦੀਆਂ, ਜਿਸ ਕਾਰਨ ਦਿਮਾਗ ਦਾ ਅਸਲੀਅਤ ਨਾਲੋਂ ਸਬੰਧ ਟੁੱਟਾ ਰਹਿੰਦਾ ਹੈ। ਅੰਦਰੋਂ ਹੀ ਆਪਣੇ ਆਪ ਉਠ ਰਹੀਆਂ ਉਤੇਜਿਤ ਲਹਿਰਾਂ ਦੀ ਤਰਤੀਬ ਅਨੁਸਾਰ ਦਿਮਾਗ, ਇਸ ਸਮੇਂ ਸੁਪਨੇ ਘੜ ਤੇ ਦੇਖ ਰਿਹਾ ਹੁੰਦਾ ਹੈ।

ਨੀਂਦਰ ਦਾ ਇਹ ਦੂਜਾ ਦੌਰ, ਰਾਤ ਦੇ ਪਹਿਲੇ ਪਹਿਰ, ਪਹਿਲੇ ਦੌਰ ਦੇ ਟਾਕਰੇ ਥੁੜ-ਚਿਰਾ ਹੁੰਦਾ ਹੈ, ਕੇਵਲ ਕੁਝ ਕੁ ਮਿੰਟਾਂ ਦਾ ਹੀ ਪਰ ਬੀਤਦੀ ਰਾਤ ਦੇ ਨਾਲ ਨੀਂਦਰ ਦਾ ਪਹਿਲਾ ਦੌਰ, ਸਮੇਂ ਪੱਖੋਂ ਵੀ ਅਤੇ ਗੂਹੜੇਪਣ ਪੱਖੋਂ ਵੀ, ਘਟਦਾ ਜਾਂਦਾ ਹੈ ਜਦ ਕਿ ਇਸ ਦਾ ਦੂਸਰਾ, ਸੁਪਨਿਆਂ ਵਾਲਾ ਦੌਰ ਲੰਬਾ ਹੋਂਦਾ ਜਾਂਦਾ ਹੈ। ਇਸੇ ਲਈ ਸਵੇਰ-ਸਾਰ ਸੁਪਨੇ ਬਹੁਤੇ ਆਉਂਦੇ ਹਨ। ਇਸ ਪ੍ਰਕਾਰ ਰਾਤ ਭਰ ਦੀ ਨੀਂਦਰ ਦੋ ਸਵੈ-ਵਿਰੋਧੀ ਸਥਿਤੀਆਂ 'ਚੋਂ ਦੀ ਹੁੰਦੀ ਹੋਈ ਪੂਰੀ ਹੁੰਦੀ

ਹੈ, ਜਿਹੜੀਆਂ ਕਿ ਰਾਤ ਭਰ 'ਚ ਕਈ ਵਾਰ ਅਤੇ ਵਾਰੋ ਵਾਰੀ, ਇਕ ਦੂਜੀ ਦਾ ਪਿੱਛਾ ਕਰਦੀਆਂ ਹੋਈਆਂ, ਆਪੋ ਆਪਣੀ ਭੂਮਿਕਾ ਨਿਭਾ ਰਹੀਆਂ ਹੁੰਦੀਆਂ ਹਨ। ਦਿਮਾਗੀ ਅਤੇ ਸਰੀਰਕ ਸਿਹਤ ਲਈ ਦੋਵੇਂ ਹੀ ਜ਼ਰੂਰੀ ਸਥਿਤੀਆਂ ਹਨ: ਪਹਿਲੀ ਦੌਰਾਨ ਸਰੀਰ ਦਾ ਸਾਹ-ਸਤ ਪਰਤ ਰਿਹਾ ਹੁੰਦਾ ਹੈ ਅਤੇ ਦੂਜੀ ਦੌਰਾਨ, ਦਿਮਾਗ ਇਕ ਪਾਸੇ ਤਾਂ ਆਪਣੀਆਂ ਮਾਨਸਿਕ ਉਲਝਣਾਂ ਦਾ ਨਿਪਟਾਰਾ ਕਰ ਰਿਹਾ ਹੁੰਦਾ ਹੈ ਅਤੇ ਦੂਜੇ ਪਾਸੇ, ਦਿਨ ਸਮੇਂ ਦੀ ਇਕੱਤਰ ਹੋ ਚੁੱਕੀ ਕੱਚੀ ਯਾਦ ਨੂੰ, ਕਾਂਟ-ਛਾਂਟ ਉਪਰੰਤ, ਚਰੋਕੀ ਯਾਦ 'ਚ ਬਦਲ ਰਿਹਾ ਹੁੰਦਾ ਹੈ।

ਜਿਵੇਂ ਕਿ ਚੁਸਤ ਤੇ ਅਰੋਗ ਰਹਿਣ ਲਈ ਨੀਂਦਰ ਜ਼ਰੂਰੀ ਹੈ ਇੰਝ ਹੀ ਮਾਨਸਿਕ ਸਿਹਤ ਲਈ ਸੁਪਨੇ ਤੱਕਣੇ ਜ਼ਰੂਰੀ ਹੁੰਦੇ ਹਨ। ਦਿਨ ਵੇਲੇ ਦੀ ਅਸਲੀਅਤ, ਮਨ ਦੀ ਮੌਜੀ ਰੰਗੀਨੀ ਨੂੰ ਫਿਕਿਆਂ ਕਰਦੀ ਰਹਿੰਦੀ ਹੈ ਪਰ ਰਾਤਾਂ ਨੂੰ ਮਨ ਦੀ ਰੰਗੀਨੀ ਦਾ ਗੂਹੜਾਪਣ ਪਰਤ ਆਉਂਦਾ ਹੈ। ਰਾਤਾਂ ਨੂੰ ਉਹ ਰੰਗੀਨੀਆਂ ਵੀ, ਸੁਪਨਿਆਂ ਅੰਦਰ, ਕਲੀਆਂ ਬਣ ਬਣ ਖਿੜਦੀਆਂ ਹਨ ਜਿਹੜੀਆਂ ਦਿਨ ਵੇਲੇ ਅੱਖਾਂ ਦੀ ਨਜ਼ਰ 'ਚ ਸਮਾ ਨਹੀਂ ਪਾਉਂਦੀਆਂ। ਰਾਤਾਂ ਨੂੰ ਦਿਲ ਦੇ ਪੱਲਿਆਂ ਨਾਲ ਉਹ ਜਲਵੇ ਉਲਝ ਰਹੇ ਹੁੰਦੇ ਹਨ, ਜਿਹੜੇ ਕਿ ਦਿਨ ਵੇਲੇ ਲਾਂਭਿਓਂ ਹੋ ਕੇ ਲੰਘ ਜਾਂਦੇ ਹਨ। ਰਾਤ ਸਮੇਂ ਮਨ ਥੋੜ੍ਹਾ ਕੁ ਸ਼ੁਦਾਈ ਬਣਨ ਦੀ ਖੁੱਲ੍ਹ ਆਪਣੇ ਆਪ ਨੂੰ ਦੇ ਲੈਂਦਾ ਹੈ। ਦਿਨ ਵੇਲੇ ਚਿੰਤਾਵਾਂ ਅਤੇ ਫਿਕਰ ਜੀਵਨ ਨੂੰ ਲੀਰੋ-ਲੀਰ ਕਰ ਰਹੇ ਹੁੰਦੇ ਹਨ, ਪਰ ਰਾਤੀਂ ਸੁਪਨੇ ਇਨ੍ਹਾਂ ਲੀਰਾਂ ਨੂੰ ਗੰਢਣ-ਤਰੁਪਣ ਲਈ ਵਿਅਕਤੀਗਤ ਪੱਧਰ ਤੇ ਰਚਿਆ ਜਾ ਰਿਹਾ ਸਾਹਿਤ ਹੁੰਦੇ ਹਨ ਅਤੇ ਇਨ੍ਹਾਂ ਰਾਹੀਂ ਉਭਰ ਰਹੀਆਂ ਨੁਹਾਰਾਂ, ਇਕ ਪ੍ਰਕਾਰ ਹੀ ਕਲਾ।

ਸੁਪਨੇ ਪਰ ਨਿਰੋਲ ਸੁਖਾਵੇਂ ਹੀ ਨਹੀਂ ਹੁੰਦੇ। ਇਨ੍ਹਾਂ 'ਚੋਂ ਝਾਕਦੇ ਚਿਹਰੇ ਬਹੁਤ ਡਰਾਉਣੇ ਵੀ ਹੁੰਦੇ ਹਨ। ਸਾਡੀਆਂ ਅਸਫਲ ਰਹੀਆਂ ਕਾਮਨਾਵਾਂ ਅਤੇ ਸਾਡੀਆਂ ਪੂਰੀਆਂ ਨਾ ਹੋਣ ਵਾਲੀਆਂ ਤਾਂਘਾਂ ਡਰਾਉਣੇ ਸੁਪਨਿਆਂ ਦਾ ਰੂਪ ਧਾਰਨ ਕਰਦੀਆਂ ਰਹਿੰਦੀਆਂ ਹਨ ਤਾਂ ਜੋ ਨਿਰਾਸਤਾਵਾਂ ਮਨ ਦਾ ਵਿਕਾਰ ਨਾ ਬਣ ਜਾਣ, ਮਨ ਡਰਾਉਣੇ ਸੁਪਨਿਆਂ ਦੀ ਰਚਨਾ ਕਰਕੇ, ਆਪਣੇ ਆਪ ਨੂੰ ਇਨ੍ਹਾਂ ਤੋਂ ਨਵਿਰਤ ਰੱਖੀ ਰੱਖਣ ਦੇ ਯਤਨ ਕਰਦਾ ਰਹਿੰਦਾ ਹੈ ਪਰ ਕਈ ਵਾਰ, ਬਦਹਜ਼ਮੀ ਜਾਂ ਦੇਰ ਤਕ ਮਿਹਦੇ ਅੰਦਰ ਅਟਕੀ ਰਹਿਣ ਵਾਲੀ ਖੁਰਾਕ ਵੀ ਡਰਾਉਣੇ ਸੁਪਨਿਆਂ ਨੂੰ ਘੜਨ ਦਾ ਹੀਲਾ ਬਣ ਗਈ ਹੁੰਦੀ ਹੈ।।

ਅਸੀਂ ਜਾਗਦੇ ਹਾਂ ਤਦ ਸਾਡਾ ਦੁਆਲੇ ਨਾਲ ਲਗਾਤਾਰ ਸੰਪਰਕ ਬਣਿਆ ਰਹਿੰਦਾ ਹੈ। ਸਮੇਂ ਵੱਲ, ਸਥਾਨਾਂ ਵੱਲ, ਘਟਨਾਵਾਂ ਵੱਲ ਅਤੇ ਵਿਅਕਤੀਆਂ ਵੱਲ ਸਾਡਾ ਉਚਿਤ ਵਤੀਰਾ ਪੁੰਗਰਦਾ ਰਹਿੰਦਾ ਹੈ ਪਰ ਅਜੇਹਾ ਸੌਣ ਵੇਲੇ ਨਹੀਂ ਹੁੰਦਾ ਜਦ ਕਿ ਬਾਹਰੋਂ ਸੰਵੇਦਨਾਵਾਂ ਦਾ ਦਿਮਾਗ ਤੇ ਮਨ ਅੰਦਰ ਪ੍ਰਵੇਸ਼ ਨਹੀਂ ਹੋ ਰਿਹਾ ਹੁੰਦਾ। ਇਸ ਸਮੇਂ ਦਿਮਾਗ ਵਸਤੂਆਂ ਨੂੰ ਨਿਖੇੜਨ ਦੀ ਅਤੇ ਪ੍ਰਸਥਿਤੀਆਂ ਨੂੰ ਨਿਰੀਖਣ ਦੀ ਤਮੀਜ਼ ਵੀ ਗੁਆ ਬੈਠਾ ਹੁੰਦਾ ਹੈ। ਹੁਣ ਕੇਵਲ ਫੁਰਨੇ ਹੀ ਮਨ ਦੀ ਅਗਵਾਈ ਕਰਦੇ ਹਨ ਅਤੇ ਕੇਵਲ ਇਨ੍ਹਾਂ ਦੇ ਆਧਾਰ ਤੇ ਹੀ ਆਉਣ ਵਾਲੇ ਸੁਪਨੇ ਦੀ ਕਹਾਣੀ ਦਾ ਪਲਾਟ ਰਚਿਆ ਜਾ ਰਿਹਾ ਹੁੰਦਾ ਹੈ। ਇਸ ਕਰਕੇ ਕਹਾਣੀ ਦੇ ਪਾਤਰ ਅਜੋੜ ਹੁੰਦੇ ਹਨ ਅਤੇ ਇਸ 'ਚੋਂ ਉਭਰਦੇ ਦ੍ਰਿਸ਼ ਤ੍ਰੇੜੇ ਹੋਏ। ਵਾਪਰ ਰਹੀਆਂ ਘਟਨਾਵਾਂ ਦਾ ਵੀ ਸਿਰ ਪੈਰ ਨਹੀਂ ਹੁੰਦਾ ਪਰ ਸੁਪਨਿਆਂ ਅੰਦਰ ਭਾਵਨਾਵਾਂ ਦੀ ਲੜੀ ਅਤੇ ਅਵੇਗਾਂ ਦੇ ਤੂਫਾਨ ਦਿਨ ਵੇਲੇ ਦੇ ਅਹਿਸਾਸਾਂ ਨਾਲੋਂ ਕਿਧਰੇ ਵਧੇਰੇ ਪ੍ਰਬਲ ਹੁੰਦੇ ਹਨ। ਰਾਤੀਂ ਇਕਾਂਤ 'ਚ, ਇਨ੍ਹਾਂ ਦਾ ਤੇਜ਼ ਮੱਧਮ ਪੈਣ ਦੀ ਥਾਵੇਂ ਸਗੋਂ ਚਮਕ ਉਠਿਆ ਹੁੰਦਾ ਹੈ, ਜਿਨ੍ਹਾਂ ਦਾ ਕਿ ਪ੍ਰਭਾਵ ਸੁਪਨਾ ਮੁਕਣ ਦੇ ਪਿਛੋਂ ਤਕ ਵੀ ਬਣਿਆ ਰਹਿੰਦਾ ਹੈ। ਸੁਪਨਿਆਂ ਅੰਦਰ ਅਨਿਸ਼ਚਿਤ ਤਰਕ ਦਾ ਅਤੇ ਨਿਸ਼ਚਿਤ ਭਾਵਨਾਵਾਂ ਦਾ ਮੇਲ ਹੁੰਦਾ ਰਹਿੰਦਾ ਹੈ ਪਰ ਕਿਵੇਂ?

ਦਿਮਾਗ ਦੀ ਬਹੁਤ ਹੀ ਗੁੰਝਲਦਾਰ ਬਣਤਰ ਹੈ, ਪਰ ਸੁਪਨਿਆਂ ਦੇ ਪ੍ਰਸੰਗ 'ਚ ਇਸ ਬਾਰੇ ਏਨਾ ਕੁ ਗਿਆਨ ਉਚਿਤ ਹੋਵੇਗਾ ਕਿ ਇਸ ਦੇ ਤਿੰਨ ਮੁੱਖ ਭਾਗ ਹੁੰਦੇ ਹਨ : ਅੰਦਰਲਾ ਮਗਜ਼ ਜਿਸ ਉਪਰ ਗਿਲਾਫ ਜਿਉਂ ਕਾਰਟੇਕਸ ਲਿਪਟਿਆ ਹੁੰਦਾ ਹੈ ਅਤੇ ਮਗਜ਼ ਹੇਠੋਂ ਨਿਕਲੀ ਹੋਈ ਇਕ ਡੰਡੀ ਜਿਹੜੀ ਦਿਮਾਗ ਨੂੰ ਰੀੜ੍ਹ ਅੰਦਰਲੀ ਮੁੱਖ ਨਸ ਨਾਲ ਜੋੜਦੀ ਹੈ। ਮਗਜ਼, ਭਾਵਨਾਵਾਂ ਅਤੇ ਆਵੇਗਾਂ ਦੀ ਰਚਨਾ ਦਾ ਕੇਂਦਰ ਹੁੰਦਾ ਹੈ ਜਦ ਕਿ ਕਾਰਟੈਕਸ ਤਰਕ ਦਾ, ਦਲੀਲਾਂ ਦਾ, ਦ੍ਰਿਸ਼ਾਂ ਨੂੰ ਦੇਖਣ ਦਾ, ਬੋਲਣ ਦਾ, ਸੁਣਨ ਦਾ, ਸੁੰਘਣ ਦਾ ਅਤੇ ਸਰੀਰ ਅੰਦਰ ਹਰਕਤਾਂ ਨੂੰ ਉਤਪੰਨ ਕਰਨ ਦਾ। ਦਿਮਾਗ ਡੰਡੀ 'ਚੋਂ ਰਿਸਦੇ ਰਸਾਇਣ, ਨੀਂਦਰ ਦੀ ਉਤਪਤੀ ਲਈ ਜ਼ਿੰਮੇਵਾਰ ਹੁੰਦੇ ਹਨ।

ਸੁਪਨੇ ਦਾ ਆਰੰਭ ਅੱਖਾਂ ਫਰਕਣ ਨਾਲ ਹੁੰਦਾ ਹੈ, ਜਿਸ ਕਾਰਨ ਪਹਿਲੋਂ ਦਿਮਾਗੀ ਡੰਡੀ ਸੁਚੇਤ ਹੁੰਦੀ ਹੈ ਅਤੇ ਜਿਸ 'ਚੋਂ ਉਠੇ ਸੰਕੇਤ ਅੱਗੋਂ ਮਗਜ਼ ਨੂੰ ਜਾ ਟੁੰਬਦੇ ਹਨ। ਇੱਥੇ ਸੰਕੇਤ ਭਾਵਨਾਵਾਂ ਨਾਲ ਪਲੇਥੇ ਜਾਂਦੇ ਹਨ। ਇੱਥੋਂ ਫਿਰ ਇਹ ਸਿੱਧੇ ਦਿਮਾਗੀ ਗਿਲਾਫ, ਕਾਰਟੈਕਸ ਅੰਦਰ ਪ੍ਰਵੇਸ਼ ਕਰ ਜਾਂਦੇ ਹਨ ਪਰ ਕਾਰਟੈਕਸ ਦਿਮਾਗ ਦਾ ਇਕ ਬਹੁਤ ਪਸਰਵਾਂ ਖੇਤਰ ਹੈ, ਜਿਹੜਾ ਕਿ ਸਾਰੇ ਦਾ ਸਾਰਾ ਉਤੇਜਿਤ ਨਹੀਂ ਹੋ ਪਾਉਂਦਾ। ਇਸ ਦੇ ਕੇਵਲ ਕੁਝ ਕੁ ਸੰਚਾਰ ਸਰਕਟ ਹੀ ਸੌਣ ਸਮੇਂ ਪ੍ਰਾਣਵਾਨ ਹੁੰਦੇ ਹਨ, ਜਿਹੜੇ ਕਿ ਸੁਪਨਿਆਂ ਨੂੰ ਤਰਤੀਬ ਦੇਣ ਦੀ ਕ੍ਰਿਆ ਨਿਭਾਉਂਦੇ ਹਨ। ਕਾਰਟੈਕਸ ਦੀ ਅਜੇਹੀ ਅਧੂਰੀ ਕ੍ਰਿਆ ਸਦਕਾ ਜਿਹੜੇ ਵੀ ਦ੍ਰਿਸ਼ ਜਾਂ ਆਕਾਰ ਰਚੇ ਜਾਂਦੇ ਹਨ, ਉਹ ਕੇਵਲ ਝਾਉਲੇ ਬਣ ਕੇ ਹੀ ਉਭਰਦੇ ਹਨ, ਇਨ੍ਹਾਂ ਦੇ ਨਿਖਰੇ ਰੂਪ ਸਾਰਥਕ

**ਜਿਵੇਂ ਕਿ ਚੁਸਤ ਤੇ ਅਰੋਗ ਰਹਿਣ ਲਈ ਨੀਂਦਰ ਜ਼ਰੂਰੀ ਹੈ ਇੰਝ ਹੀ ਮਾਨਸਿਕ ਸਿਹਤ ਲਈ ਸੁਪਨੇ ਤੱਕਣੇ ਜ਼ਰੂਰੀ ਹੁੰਦੇ ਹਨ। ਦਿਨ ਵੇਲੇ ਦੀ ਅਸਲੀਅਤ, ਮਨ ਦੀ ਮੌਜੀ ਰੰਗੀਨੀ ਨੂੰ ਫਿਕਿਆਂ ਕਰਦੀ ਰਹਿੰਦੀ ਹੈ ਪਰ ਰਾਤਾਂ ਨੂੰ ਮਨ ਦੀ ਰੰਗੀਨੀ ਦਾ ਗੂਹੜਾਪਣ ਪਰਤ ਆਉਂਦਾ ਹੈ। ਰਾਤਾਂ ਨੂੰ ਉਹ ਰੰਗੀਨੀਆਂ ਵੀ, ਸੁਪਨਿਆਂ ਅੰਦਰ, ਕਲੀਆਂ ਬਣ ਬਣ ਖਿੜਦੀਆਂ ਹਨ ਜਿਹੜੀਆਂ ਦਿਨ ਵੇਲੇ ਅੱਖਾਂ ਦੀ ਨਜ਼ਰ 'ਚ ਸਮਾ ਨਹੀਂ ਪਾਉਂਦੀਆਂ।**



ਨਹੀਂ ਹੋ ਪਾਉਂਦੇ। ਇਹ ਅਸਲ ਨਹੀਂ, ਅਸਲ ਦੀ ਸਵਾਂਗ ਹੁੰਦੇ ਹਨ। ਮਨ ਅੰਦਰ ਖੁਭੀ ਹੋਈ ਕੋਈ ਪੁਰਾਣੀ ਯਾਦ ਜਦ ਸੁਪਨਾ ਬਣ ਕੇ ਉਭਰਦੀ ਹੈ ਤਦ ਹੋਰ ਹੀ ਪ੍ਰਕਾਰ ਦੀ ਵਿਆਖਿਆ ਬਣ ਕੇ, ਅਸਲ ਵਿਆਖਿਆ ਨਾਲੋਂ ਭਿੰਨ ਭਿੰਨ, ਨਿਰੋਲ ਅੰਤਰਮੁਖੀ ਆਧਾਰ ਵਾਲੀ ਵਿਆਖਿਆ।

ਸੁਪਨਿਆਂ ਦੇ ਆਪਣੇ ਹੀ ਤਰਕ ਹੁੰਦੇ ਹਨ ਅਤੇ ਦਲੀਲਾਂ ਘੜਨ ਦੇ ਆਪਣੇ ਹੀ ਨਿਯਮ। ਸੁਪਨਿਆਂ ਅੰਦਰ ਆਪਣੇ ਆਪ ਬਾਰੇ ਵੀ ਅਨੁਭਵ ਬਦਲ ਗਏ ਹੁੰਦੇ ਹਨ : ਆਪਣੇ ਆਪ ਬਾਰੇ ਸੋਝੀ ਦੀ ਚੂਲ ਥਿੜਕੀ ਥਿੜਕੀ ਲਗਣ ਲਗ ਪੈਂਦੀ ਹੈ। ਘਟਨਾਵਾਂ ਵੀ ਜਿਹੜੀਆਂ ਵਾਪਰਦੀਆਂ ਹਨ ਉਹ ਬੇਜੋੜ, ਬੇਥਵੀਆਂ, ਵਿਚਿੱਤਰ, ਅਨੋਖੀਆਂ ਤੇ ਊਟਪਟਾਂਗ ਹੁੰਦੀਆਂ ਹਨ। ਕਾਰਟੈਕਸ ਦੀ ਹਿਚਕੀਆਂ ਲੈਂਦੀ ਅਪੂਰਣ ਕਿਰਿਆ ਇਸ ਸਿਰਫਿਰੇ ਸੁਆਦ (ਝੱਲ) ਦੀ ਜ਼ਿੰਮੇਵਾਰ ਹੁੰਦੀ ਹੈ ਜਦ ਕਿ ਓਧਰ ਮਗਜ਼, ਆਪਣੀ ਕਿਰਿਆ ਭਲੀ ਪ੍ਰਕਾਰ ਨਿਭਾ ਰਿਹਾ ਹੁੰਦਾ ਹੈ। ਤਦੇ ਤਾਂ ਸੁਪਨਿਆਂ ਦੀ ਬੇਤੁਕੀ ਤਰਤੀਬ 'ਚੋਂ ਭਾਵਨਾਵਾਂ ਆਪਣੇ ਪ੍ਰਤੱਖ ਰੂਪ 'ਚ ਪ੍ਰਗਟ ਹੁੰਦੀਆਂ ਰਹਿੰਦੀਆਂ ਹਨ। ਸੁਪਨਿਆਂ ਵਿਚ ਮੋਹ ਦਾ ਅਹਿਸਾਸ, ਇਹ ਸਭ ਹੀ, ਆਪਣੇ ਪੂਰੇ ਜਲਾਲ ਨਾਲ ਪ੍ਰਭਾਵਸ਼ੀਲ ਹੁੰਦੇ ਹਨ। ਸੁਪਨਾ ਮੁਕਦਿਆਂ ਹੀ ਅਸੀਂ ਸੁਪਨੇ ਨੂੰ ਤਾਂ ਭੁੱਲ ਜਾਂਦੇ ਹਾਂ, ਪਰ ਇਸ ਦਾ ਆਵੇਗੀ ਪ੍ਰਭਾਵ, ਕੁਝ ਸਮੇਂ ਤੱਕ ਹੋਰ ਬਣਿਆ ਰਹਿ ਜਾਂਦਾ ਹੈ।

ਸੁਪਨੇ ਆਪਣੇ ਆਪ 'ਚ ਭਾਵੇਂ ਊਟਪਟਾਂਗ ਹੋਣ, ਪਰ ਇਨ੍ਹਾਂ ਦੀ ਵਿਅਕਤੀਗਤ ਮਹੱਤਤਾ ਹੁੰਦੀ ਹੈ। ਸੁਪਨੇ ਤੱਕਣ ਵਾਲੇ ਵਿਅਕਤੀ ਲਈ ਇਨ੍ਹਾਂ ਦੇ ਵਿਸ਼ੇਸ਼ ਅਰਥ ਹੁੰਦੇ ਹਨ। ਇਹ ਇਕ ਝਰੋਖਾ ਹੁੰਦੇ ਹਨ ਜਿਸ ਰਾਹੀਂ ਅਸੀਂ ਆਪਣੇ ਮਨ ਅੰਦਰ ਝਾਕ ਸਕਦੇ ਹਾਂ ਅਤੇ ਆਪਣੇ ਆਪ ਨੂੰ ਪਛਾਣ ਸਕਦੇ ਹਾਂ, ਆਪਣੀ ਸ਼ਖਸ਼ੀਅਤ ਅੰਦਰ ਡੂੰਘੀਆਂ ਧਸੀਆਂ ਹੋਈਆਂ ਉਲਝਣਾਂ ਨੂੰ ਮਾਪ ਸਕਦੇ ਹਾਂ। **ਸੁਪਨੇ ਵਿਅਕਤੀ ਦੀ ਮਾਨਸਿਕਤਾ 'ਚ ਪਏ ਖੱਪਿਆਂ ਨੂੰ ਭਰਨ ਦਾ ਸਾਧਨ ਬਣਦੇ ਰਹਿੰਦੇ ਹਨ। ਅਚੇਤ ਮਨ ਅੰਦਰਲੇ ਘੜਮੱਸ ਨੂੰ ਤਾਂ ਜੋ ਇਕ ਸੂਝਵਾਨ ਤਰਤੀਬ ਦਿੱਤੀ ਜਾ ਸਕੇ, ਉਸ ਨੂੰ ਚੇਤਨ ਪੱਧਰ ਉਪਰ ਲਿਆਉਣ ਦਾ ਉਪਰਾਲਾ ਵੀ ਸੁਪਨੇ ਹੀ ਕਰਦੇ ਹਨ ਅਤੇ ਸੁਪਨੇ ਹੀ** ਵਿਸ਼ਵਾਸ਼ਾਂ ਨੂੰ ਭਾਵਨਾਵਾਂ ਦੀ ਪਾਣ ਚਾੜ੍ਹਦੇ ਹਨ ਅਤੇ ਵਿਚਾਰਾਂ ਨੂੰ ਤਰਕ ਦੀ ਪਿਉਂਦ। ਕੁਝ ਹੱਦ ਤੱਕ ਸਾਡਾ ਭਵਿੱਖ, ਪਰ ਬਹੁਤ ਹੱਦ ਤਕ ਸਾਡਾ ਚਰਿੱਤਰ, ਅਸਾਡੇ ਮਾਨਸਿਕ ਉਲਾਰਾਂ ਅਤੇ ਰੁਚੀਆਂ ਉਪਰ ਆਧਾਰਤ ਹੁੰਦਾ ਹੈ, ਜਿਨ੍ਹਾਂ ਦਾ ਕਿ ਵਿਖਾਲਾ ਸਾਡੇ ਸੁਪਨੇ ਕਰਦੇ ਰਹਿੰਦੇ ਹਨ। ਸੁਪਨਿਆਂ ਤੋਂ, ਇਸੇ ਲਈ, ਭਾਵੇਂ ਕੁਝ ਕੁ ਹੱਦ ਤਕ ਹੀ, ਭਵਿੱਖ ਬਾਰੇ ਅਤੇ ਚਰਿੱਤਰ ਬਾਰੇ ਅਨੁਮਾਨ ਲਾਉਣਾ ਸੰਭਵ ਹੁੰਦਾ ਹੈ। ਆਪਣੇ ਭਵਿੱਖ ਜਾਂ ਚਰਿੱਤਰ ਬਾਰੇ ਸੂਹ ਲੈਣ ਲਈ ਸੁਪਨਿਆਂ ਨਾਲ ਗੱਲਾਂ ਕਰਨ ਨਾਲ, ਜੋਤਸ਼ੀਆਂ ਨਾਲੋਂ ਕਿਧਰੇ ਵਧੇਰੇ ਨਿਸ਼ਚਿਤ ਤੇ ਸਪਸ਼ਟ ਉੱਤਰ ਦੀ ਆਸ ਕੀਤੀ ਜਾ ਸਕਦੀ ਹੈ। ਸੁਪਨੇ ਆਪਣਾ ਪ੍ਰਗਟਾਵਾ ਸ਼ਬਦਾਂ ਰਾਹੀਂ ਨਹੀਂ ਸੰਕੇਤਾਂ ਰਾਹੀਂ ਕਰਦੇ ਹਨ ਜਿਸ ਕਾਰਨ ਸੁਪਨਿਆਂ ਨੂੰ ਸਮਝਣ ਲਈ ਇਨ੍ਹਾਂ ਸੰਕੇਤਾਂ ਦੀ ਪਛਾਣ ਹੋਣੀ ਚਾਹੀਦੀ ਹੈ।

ਸੁਪਨੇ ਤੱਤ ਹੁੰਦੇ ਹਨ, ਨਿਚੋੜ ਹੁੰਦੇ ਹਨ, ਉਨ੍ਹਾਂ ਵਿਸ਼ਿਆਂ ਦਾ ਤੇ ਉਨ੍ਹਾਂ ਮਜ਼ਮੂਨਾਂ ਦਾ ਜਿਨ੍ਹਾਂ ਦਾ ਵਰਣਨ ਕਰਨ ਲਈ ਸ਼ਬਦ ਨਹੀਂ ਜੁੜਦੇ ਅਤੇ ਜਿਨ੍ਹਾਂ ਨਾਲ ਜੁੜੇ ਹੋਏ ਆਵੇਗਾਂ ਨੂੰ ਦੱਸਿਆ ਨਹੀਂ ਕੇਵਲ ਮਹਿਸੂਸ ਕੀਤਾ ਜਾ ਸਕਦਾ, ਰੰਗੀਲੇ ਝਾਉਲਿਆਂ ਦੇ ਰੂਪ 'ਚ, ਹਾਸਿਆਂ ਦੀ ਛਣਕਾਰ ਦੇ ਰੂਪ 'ਚ, ਛਾਤੀ ਉਪਰ ਪੈ ਰਹੇ ਦਬਾਉ ਦੇ ਰੂਪ 'ਚ ਅਤੇ ਜਾਂ ਫਿਰ ਅੰਦਰੋਂ ਉਠਦੇ ਤ੍ਰਾਸ ਦੇ ਰੂਪ 'ਚ। ਸੁਪਨੇ ਉਨ੍ਹਾਂ ਅੱਖਾਂ ਲਈ ਵੀ ਰਾਤਾਂ ਦੇ ਹਨੇਰਿਆਂ ਨੂੰ ਜਗਮਗਾਈ ਰੱਖਦੇ ਹਨ, ਜਿਨ੍ਹਾਂ 'ਚ ਦਿਨ ਦੀ ਲੋਅ ਝੱਲਣ ਦੀ ਤਾਬ ਨਹੀਂ ਹੁੰਦੀ।

## ਲਾਈਫ਼ ਮੈਂਬਰਸ਼ਿਪ

1. ਪਰਮਿੰਦਰ ਸਿੰਘ ਭਿਓਰਾ ਸਪੁੱਤਰ ਸ. ਸਰਮੁਖ ਸਿੰਘ ਭਿਓਰਾ (ਸਾਬਕਾ ਚੇਅਰਮੈਨ) ਪਿੰਡ. ਭਿਓਰਾ.ਡਾਕ. ਰੰਗੀਲਪੁਰ (ਰੋਪੜ)
2. ਹਰਬੰਸ ਸਿੰਘ ਸਪੁੱਤਰ ਰਤਨ ਸਿੰਘ, ਪਿੰਡ ਔਜਲਾ, ਡਾਕ. ਬਿਲਗਾ (ਜਲੰਧਰ)
3. ਮਾ. ਮੱਘਰ ਸਿੰਘ ਹਿੰਦੀ ਟੀਚਰ, ਪਿੰਡ ਤੇ ਡਾਕ. ਚਹਿਲ (ਸੰਗਰੂਰ)
4. ਜਸਵੰਤ ਸਿੰਘ ਸਪੁੱਤਰ ਅਜਮੇਰ ਸਿੰਘ, ਪਿੰਡ ਮਾਣਕ ਮਾਜਰਾ, ਡਾਕ. ਸੁਹਾਣਾ (ਰੋਪੜ)
5. ਹਰਜਿੰਦਰ ਸਿੰਘ ਸਪੁੱਤਰ ਨਾਇਬ ਸਿੰਘ, ਪਿੰਡ ਤੇ ਡਾਕ. ਧੂੜਕੋਟ (ਫਰੀਦਕੋਟ)
6. ਬਲਬੀਰ ਸਿੰਘ ਬੈਂਸ ਸਪੁੱਤਰ ਸੰਤਾ ਸਿੰਘ, ਪਿੰਡ ਮੰਡਵਾਲਾ, ਡਾਕ. ਧੂੜਕੋਟ (ਫਰੀਦਕੋਟ)
7. Jasbir Jassi Advocate, Kothi no.86, Sector-17, Panchkula (Haryana)

## ਸਹਾਇਤਾ

| | |
|---|---|
| 1. ਹਰਨੇਕ ਸਿੰਘ ਧਾਲੀਵਾਲ, ਕੈਨੇਡਾ | 5000 |
| 2. ਅਵਤਾਰ ਸਿੱਧੂ, ਵਿਨੀਪੈਗ (ਕੈਨੇਡਾ) | 800 |
| 3. ਗੁਰਮੁਖ ਸਿੰਘ ਸੁਧਾਰ (ਲੁਧਿਆਣਾ) | 100 |
| 4. ਸੁਖਵਿੰਦਰ ਮਾਛੀਵਾੜਾ, ਬੇਟੀ ਤਰਕਜੋਤ ਦੇ ਜਨਮ ਦਿਨ ਤੇ | 100 |
| 5. [illegible]ਹਲੀ | 200 |
| 6. ਰਾਜਵਿੰਦਰ ਸਿੰਘ, ਮਿਲਾਪ ਨਗਰ ਆਪਣੇ ਪੁੱਤਰ ਸਿਮਰਨਜੀਤ ਦੇ ਜਨਮ 'ਤੇ | 100 |
| 7. ਸ੍ਰੀਮਤੀ ਬਲਤੇਜ ਕੌਰ ਸੇਵੇਵਾਲਾ ਆਪਣੇ ਪੋਤਰੇ ਨਵ-ਜਨਮੇ ਮਨਦੀਪ ਸਿੰਘ ਦੀ ਖੁਸ਼ੀ ਵਿੱਚ | 100 |

## ਮੈਗਜ਼ੀਨ ਸਹਾਇਤਾ

| | |
|---|---|
| 1. ਹਰਪਾਲ ਸਿੰਘ ਖਰੜ ਦੀ ਸੇਵਾਮੁਕਤੀ 'ਤੇ | 200 |
| 2. ਮਾ. ਦਵਿੰਦਰ ਸਿੰਘ ਮਕਰੌਨਾ ਖੁਰਦ ਬੇਟੀ ਪਰਦੀਪ ਕੌਰ ਦੇ ਨਾਮ ਤੇ | 100 |
| 3. ਸੁਖਦੇਵ ਸਿੰਘ ਝਲਾਂਗ ਆਪਣੇ ਨਵ-ਜਨਮੇ ਬੱਚੇ ਅਣਭੋਲ ਵਿਕਾਸ ਦੇ ਜਨਮ ਤੇ | [illegible] |

# ਵਹਿਮ-ਭਰਮ, ਸ਼ਗਨ-ਅਪਸ਼ਗਨ

*ਨਰਿੰਦਰ ਸਿੰਘ ਕਪੂਰ*

ਵਹਿਮ ਭਰਮ ਇਸ ਲਈ ਜਾਰੀ ਹਨ ਕਿਉਂਕਿ ਇੱਕ ਵਿਸ਼ੇਸ਼ ਵਰਗ ਇਨ੍ਹਾਂ ਨੂੰ ਸਦੀਆਂ ਤੋਂ ਪ੍ਰਚਾਰ ਕੇ ਅਗਿਆਨੀ ਲੋਕਾਂ ਨੂੰ ਕੁਰਾਹੇ ਪਾ ਕੇ ਆਪਣੀ ਪ੍ਰਭੂਸਤਾ ਸਥਾਪਤ ਕਰਦਾ ਰਿਹਾ ਹੈ। ਵਹਿਮ ਭਰਮ ਇਸ ਲਈ ਵੀ ਜਾਰੀ ਹਨ ਕਿਉਂਕਿ ਇਨ੍ਹਾਂ ਨੂੰ ਪੂਰਾ ਕਰਨਾ ਸੌਖਾ ਹੈ ਤੇ ਇਵੇਂ ਸਾਧਾਰਨ ਤੇ ਘੱਟ ਬੁੱਧੀ ਵਾਲੇ ਲੋਕਾਂ ਨੂੰ ਆਪਣੇ ਰੁੱਝੇ ਰਹਿਣ ਦਾ ਬਹਾਨਾ ਅਤੇ ਭੁਲੇਖਾ ਪੈਂਦਾ ਹੈ ਅਰਥਾਤ ਉਹ ਸੋਚਣ ਤੋਂ ਬਚੇ ਰਹਿੰਦੇ ਹਨ।

ਮਨੋਵਿਗਿਆਨਕ ਪੱਖ ਤੋਂ ਸਾਰਾ ਪੂਜਾ ਪਾਠ ਨਿੱਜੀ ਮੁਕਤੀ ਦੇ ਉਦੇਸ਼ ਉੱਤੇ ਉਸਰਿਆ ਹੋਣ ਕਾਰਨ ਖੁਦਗਰਜ਼ੀ ਦਾ ਪ੍ਰਮੁੱਖ ਸਰੋਤ ਹੈ। ਹਜਾਰਾਂ ਸਾਲ ਭਾਰਤ ਵਿੱਚ ਮੁਕਤੀ ਪ੍ਰਾਪਤੀ ਦੇ ਯਤਨ ਹੁੰਦੇ ਰਹੇ ਹਨ, ਕਿਸੇ ਨੇ ਇਨ੍ਹਾਂ ਨੂੰ ਇਹ ਨਹੀਂ ਪੁੱਛਿਆ ਕਿ ਜੀਵਨ ਵੱਲ ਤੁਹਾਡੀ ਪਿੱਠ ਕਿਉਂ ਹੈ? ਕਰਮ ਸਿਧਾਂਤ ਨੇ ਭਾਰਤੀਆਂ ਨੂੰ ਜੀਵਨ ਤੋਂ ਬੇਮੁੱਖ ਕੀਤਾ ਹੈ ਤੇ ਸੰਘਰਸ਼ ਦੇ ਰਾਹ ਤੋਂ ਵਰਜਿਆ ਹੈ।

ਸਮੁੱਚੇ ਸੰਸਕ੍ਰਿਤ ਸਾਹਿਤ ਵਿੱਚ ਆਜਾਦੀ, ਸੰਘਰਸ਼ ਆਦਿ ਦੇ ਸੰਕਲਪ ਨਹੀਂ ਹਨ, ਸੋ ਲੋਕਾਂ ਵਿੱਚ ਅਜਿਹੇ ਉਦੇਸ਼ਾਂ ਲਈ ਇੱਛਾ ਉਪਜਣੀ ਵੀ ਸੰਭਵ ਨਹੀਂ ਸੀ।

ਬ੍ਰਾਹਮਣਵਾਦ ਨੇ ਅਗਲੇ ਜਹਾਨ ਦੇ ਲਾਰੇ, ਚੁਰਾਸੀ ਲੱਖ ਜੂਨਾਂ ਦਾ ਚੱਕਰ, ਮੁਕਤੀ ਦੀ ਇੱਛਾ, ਵਰਤ ਆਦਿ ਦਾ ਅਜਿਹਾ ਚੱਕਰ ਚਲਾਇਆ ਹੈ ਕਿ ਭਾਰਤ ਵਿੱਚ ਵੈਰਾਗੀ, ਸੰਨਿਆਸੀ, ਉਦਾਸੀ, ਨਾਥ, ਜੋਗੀ ਆਦਿ ਜੀਵਨ ਤੋਂ ਦੌੜੇ ਹੋਏ ਫਿਰਕਿਆਂ ਦੀ ਭਰਮਾਰ ਪੈਦਾ ਹੋ ਗਈ। ਅੱਜਕੱਲ ਦੇ ਮੰਗਤੇ ਇਨ੍ਹਾਂ ਫਿਰਕਿਆਂ ਦੀ ਰਹਿੰਦ ਖੂੰਹਦ ਹਨ। ਵਰਤ ਹੀ ਲੈ ਲਉ, ਚਤਰ ਵਰਗ ਚਿੰਤਾਮਣਿ ਗ੍ਰੰਥ ਵਿੱਚ ਸਾਲ ਵਿੱਚ ਦੋ ਹਜਾਰ ਵਰਤਾਂ ਦਾ ਵਿਧਾਨ ਲਿਖਿਆ ਹੈ। ਯਹੂਦੀ ਅਤੇ ਮੁਸਲਮਾਨ ਵੀ ਵਰਤਾਂ ਉੱਤੇ ਜੋਰ ਦਿੰਦੇ ਹਨ।

ਸਭ ਵਹਿਮਾਂ ਭਰਮਾਂ ਦਾ ਮੁੱਖ ਸਰੋਤ ਧਰਮ ਹੈ। ਸਭ ਧਰਮਾਂ ਨੇ ਮਨੁੱਖ ਨੂੰ ਡਰਾਇਆ ਹੈ। ਕਿਸੇ ਨੇ ਦੋਜ਼ਖ ਤੇ ਕਿਸੇ ਨੇ ਨਰਕ ਦੇ ਡਰਾਵੇ ਦਿੱਤੇ ਹਨ। ਭਾਰਤ ਵਿੱਚ ਆਵਾਗਵਣ ਦੀ ਸਮੱਸਿਆ ਹੀ ਮੁੱਖ ਬਣੀ ਰਹੀ ਹੈ। ਉੜੀਸਾ ਵਿੱਚ ਪੁਰੀ ਦੇ ਸਥਾਨ ਤੇ ਜਗਨਨਾਥ ਦੀ ਰੱਥ ਯਾਤਰਾ ਵਿੱਚ ਮਰਨਾ, ਗੰਗਾ ਦੇ ਕਿਨਾਰੇ ਤੇ ਕਿਸੇ ਵੀ ਥਾਂ ਮਰਨਾ, ਸਵਰਗ ਪ੍ਰਾਪਤੀ ਦੇ ਸਿੱਧੇ ਰਸਤੇ ਦੱਸੇ ਜਾਂਦੇ ਹਨ। ਸਭ ਧਰਮ ਇਸ ਸੰਸਾਰ ਅਤੇ ਜੀਵਨ ਤੋਂ ਬਚਣ ਦਾ ਰਾਹ ਦੱਸਦੇ ਹਨ, ਕੋਈ ਜਿਉਣ ਦਾ ਰਾਹ ਨਹੀ ਦਸਦਾ।

ਧਰਤੀ ਦੀਆਂ ਅੰਦਰਲੀਆਂ ਹਾਲਤਾਂ ਕਾਰਨ ਜਿੱਥੇ ਕਿਧਰੇ ਵੀ ਗਰਮ ਪਾਣੀ ਦੇ ਚਸ਼ਮੇ ਮਿਲੇ ਉਸਨੂੰ ਝੱਟਪਟ ਕਿਸੇ ਨਾ ਕਿਸੇ ਧਰਮ ਨੇ ਆਪਣੇ ਨਾਲ ਜੋੜ ਲਿਆ। ਸਾਮੀ ਧਰਮਾਂ (ਯਹੂਦੀ, ਈਸਾਈ, ਇਸਲਾਮ) ਵਿੱਚ ਕਰਾਮਾਤ ਨੂੰ ਮਹੱਤਵਪੂਰਨ ਸਥਾਨ ਪ੍ਰਾਪਤ ਹੈ ਤੇ ਉਪਰੋਕਤ ਪ੍ਰਾਕ੍ਰਿਤਕ ਅਸੰਗਤੀਆਂ ਨੂੰ ਕਰਾਮਾਤਾਂ ਗਰਦਾ ਹ ਪਰ ਅਜੇਹਾ ਸੱਟ

ਬਣਾ ਦਿੱਤਾ ਗਿਆ। ਜਿੰਦਗੀ ਦੀ ਹਰ ਮੁਸੀਬਤ ਨੂੰ ਦੇਵਤਿਆਂ ਦੀ ਕਰੋਪੀ ਕਰਾਰ ਦਿੱਤਾ ਗਿਆ। ਇੱਥੋਂ ਤੱਕ ਕਿ ਬਿਮਾਰੀਆਂ ਦੇ ਨਾਂ ਵੀ ਦੇਵਤਿਆਂ ਦੇ ਨਾਂ ਨਾਲ ਜੋੜ ਦਿੱਤੇ ਗਏ।

ਸ਼ਗਨ ਅਪਸ਼ਗਨ ਹਰ ਰੋਜ਼ ਦੇ ਜੀਵਨ ਦਾ ਇੱਕ ਭਾਗ ਬਣ ਗਏ ਜਿਹੜੇ ਮਨੋਵਿਗਿਆਨਕ ਤੌਰ ਤੇ ਕੰਮਚੋਰ ਲੋਕਾਂ ਨੂੰ ਕੰਮ ਤੋਂ ਟਲਣ ਦਾ ਬਹਾਨਾ ਪ੍ਰਦਾਨ ਕਰਦੇ ਹਨ। ਸ਼ਗਨਾਂ ਅਪਸ਼ਗਨਾਂ ਦਾ ਗ੍ਰੰਥ ਸਾਉਣ ਸ਼ਾਸ਼ਤਰ ਅਖਵਾਉਂਦਾ ਹੈ, ਜਿਸ ਅਨੁਸਾਰ ਤੁਰਨ ਲੱਗਿਆਂ ਕੁੱਤਾ ਕੰਨ ਫੜਕਾਏ, ਗਿੱਦੜੀ ਬੋਲਦੀ ਸੁਣਾਈ ਦੇਵੇ ਜਾਂ ਬਿੱਲੀ ਅੱਗੋਂ ਰਾਹ ਕੱਟ ਜਾਏ ਤਾਂ ਬਦਸ਼ਗਨੀ ਸਮਝੀ ਜਾਂਦੀ ਹੈ। ਜੋਤਿਸ਼ ਸ਼ਾਸ਼ਤਰ ਵੀ ਵਹਿਮਾਂ ਭਰਮਾਂ ਦੇ ਫੈਲਾਉਣ ਦਾ ਸਾਧਨ ਬਣਿਆ ਹੈ।

ਬਹੁਤੇ ਵਹਿਮ ਸਮਾਜਕ ਹੁੰਦੇ ਹਨ ਪਰ ਕਈ ਵਿਅਕਤੀਗਤ ਵਹਿਮ ਵੀ ਹੁੰਦੇ ਹਨ। ਇੱਕ ਟੱਬਰ ਵਿੱਚ ਪਿਛਲੇ ਕਈ ਸਾਲਾਂ 'ਚ ਸਾਰੀਆਂ ਮੌਤਾਂ ਸ਼ਨਿੱਚਰਵਾਰ ਵਾਲੇ ਦਿਨ ਹੀ ਹੋਈਆਂ ਤਾਂ ਉਹਨਾਂ ਨੂੰ ਵਹਿਮ ਹੋ ਗਿਆ ਕਿ ਸ਼ਨੀ ਉਨ੍ਹਾਂ ਤੇ ਭਾਰੂ ਹੈ। ਕਈ ਟੱਬਰਾਂ ਵਿੱਚ ਵਹਿਮ ਹੈ ਕਿ ਫਲਾਣੇ ਹਸਪਤਾਲ ਵਿੱਚ ਕੁੜੀਆਂ ਹੀ ਜੰਮਦੀਆਂ ਹਨ। ਕੰਮਜੋਰ ਸਰੀਰ ਵਾਲੇ ਲੋਕ ਵਹਿਮਾਂ ਭਰਮਾਂ ਨੂੰ ਵਧੇਰੇ ਮੰਨਦੇ ਹਨ।

ਨਾਸਤਕ ਵਿਅਕਤੀ ਹੋ ਹੀ ਉਹ ਸਕਦਾ ਹੈ ਜਿਹੜਾ ਸਰੀਰਕ ਤੇ ਸੋਚ ਪੱਖੋਂ ਤਕੜਾ ਹੋਵੇ। ਵਹਿਮਾਂ ਭਰਮਾਂ ਦੇ ਲਿਤਾੜੇ ਲੋਕ ਵਿਗਿਆਨ ਨੂੰ ਨਾਸਤਕਤਾ ਨਾਲ ਜੋੜਦੇ ਹਨ। ਕਈ ਲੋਕ ਸਮਾਜਵਾਦ ਦੇ ਇਸ ਲਈ ਵਿਰੋਧੀ ਹਨ ਕਿ ਇਹ ਧਰਮ ਅਤੇ ਇਸਦੇ ਉਪਜਾਏ ਵਹਿਮਾਂ ਭਰਮਾਂ ਨੂੰ ਨਹੀਂ ਮੰਨਦਾ। ਵਿਗਿਆਨ ਕੁਦਰਤ ਦਾ ਗਿਆਨ ਹੈ। ਗਿਆਨ ਹੀ ਸਭ ਤੋਂ ਵੱਡੀ ਤਾਕਤ ਹੈ ਜੋ ਮਨੁੱਖ ਨੂੰ ਸਰੀਰਕ ਤੇ ਬੌਧਿਕ ਪੱਖ ਤੋਂ ਸ਼ਕਤੀਸ਼ਾਲੀ ਬਣਾ ਕੇ ਵਹਿਮ ਭਰਮ ਛੱਡਣ ਦੇ ਯੋਗ ਬਣਾਉਂਦਾ ਹੈ। ਗਿਆਨ ਵਿਗਿਆਨ ਨਾਲ ਕਿਸਮਤ, ਹੋਣੀ ਆਦਿ ਦਾ ਡਰ ਜਾਂਦਾ ਰਹਿੰਦਾ ਹੈ ਅਤੇ ਕੁਦਰਤ ਵਿੱਚ ਦਿਲਚਸਪੀ ਵਧ ਜਾਂਦੀ ਹੈ।

ਜਦੋਂ ਰੁਝੇਵੇ ਸੁਆਦਲੇ ਹੋ ਜਾਣਗੇ ਤਾਂ ਵਹਿਮ ਭਰਮ ਮਨੁੱਖ ਲਈ ਨਿਰਅਰਥਕ ਹੋ ਜਾਣਗੇ। ਵਹਿਮਾਂ ਭਰਮਾਂ ਤੇ ਅੰਧ ਵਿਸ਼ਵਾਸ਼ਾਂ ਦੇ ਮਾਹੌਲ ਵਿੱਚ ਕਦੇ ਵੀ ਉੱਚਾ ਇਖਲਾਕ ਨਹੀਂ ਉਮਰ ਸਕਦਾ। ਪੂੰਜੀਵਾਦ ਮਨੁੱਖ ਨੂੰ ਖੁਦਗਰਜ਼ ਬਣਾਉਂਦਾ ਹੈ ਤੇ ਵਹਿਮਾਂ ਭਰਮਾਂ ਨੂੰ ਪਾਲਦਾ ਹੈ।

ਬਹੁਤੇ ਲੋਕਾਂ ਨੂੰ ਖੁਸ਼ੀ ਇਸੇ ਲਈ ਨਹੀਂ ਲਭਦੀ ਕਿਉਂਕਿ ਉਹ ਨਿੱਜੀ ਮੁਕਤੀ, ਨਿੱਜੀ ਔਲਾਦ, ਨਿੱਜੀ ਜਾਇਦਾਦ, ਨਿੱਜੀ ਕਾਮਯਾਬੀ ਤੇ ਨਿੱਜੀ ਸਵਰਗ ਦੀ ਭਾਲ ਵਿੱਚ ਭਟਕ ਰਹੇ ਹਨ। ਜਦੋਂ ਸਭ ਕੁਝ ਸਾਂਝਾ ਹੋ ਜਾਵੇਗਾ ਤਾਂ ਵਹਿਮਾਂ ਭਰਮਾਂ ਦੀ ਖਾਣ ਤੇ ਖੁਦਗਰਜ਼ ਤੋਂ ਵੀ ਆਜਾਦੀ ਮਿਲ ਜਾਏਗੀ।

**ਪੇਸ਼ਕਸ਼ - ਕੁਲਦੀਪ ਕਰਮਗੜ੍ਹ**



# ਮਨੁੱਖ ਦੀ ਉੜਾਨ ਦੀ ਕਹਾਣੀ -1

ਪੰਛੀਆਂ ਵਾਂਗ ਉੱਡ ਸਕਣ ਦੀ ਕਲਪਨਾ ਨੇ ਮਨੁੱਖੀ ਸੋਚ ਨੂੰ ਹਮੇਸ਼ਾਂ ਮੱਲੀ ਰੱਖਿਆ ਹੈ। ਪੰਛੀਆਂ ਨੂੰ ਹਵਾ ਵਿੱਚ ਉਡਦੇ ਵੇਖਕੇ ਮਨੁੱਖ ਦੇ ਮਨ ਵਿੱਚ ਹਮੇਸ਼ਾਂ ਇਹ ਇੱਛਾ ਜਾਗਦੀ ਕਿ ਕਾਸ਼ ਉਹ ਵੀ ਇਨ੍ਹਾਂ ਵਾਂਗ ਉੱਡ ਸਕੇ। ਇਸੇ ਇੱਛਾ ਦਾ ਪ੍ਰਗਟਾਅ ਹੀ ਅਨੇਕਾਂ ਪ੍ਰਚੀਨ ਲੇਖਕਾਂ ਨੇ ਆਪਣੀਆਂ ਲਿਖਤਾਂ ਵਿੱਚ ਕੀਤਾ ਜਦ ਉਹ ਆਪਣੀਆਂ ਕਹਾਣੀਆਂ ਵਿੱਚ ਹੀਰੋ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਉਡਣ ਦੀ ਸਮਰੱਥਾ ਦਾ ਮਾਲਕ ਬਣਾ ਕੇ ਪੇਸ਼ ਕਰਦੇ ਸਨ।

ਬਹੁਤ ਸਾਰੀਆਂ ਅਰਬੀ ਮਿਥਿਹਾਸਕ ਕਹਾਣੀਆਂ ਵਿੱਚ ਅਜਿਹੀਆਂ ਦਰੀਆਂ ਦਾ ਜਿਕਰ ਆਉਂਦਾ ਹੈ ਜੋ ਆਦਮੀ ਨੂੰ ਆਪਣੇ ਉਪਰ ਬੈਠਾ ਕੇ ਉਡਾ ਲੈ ਜਾਂਦੀਆਂ ਹਨ। ਇਨ੍ਹਾਂ ਅਲਫ਼ ਲੈਲਾ ਦੀਆਂ ਕਹਾਣੀਆਂ 'ਤੇ ਆਧਾਰਿਤ ਪਿਛਲੇ ਸਮੇਂ ਦੌਰਾਨ ਬਣੇ ਟੀ. ਵੀ. ਸੀਰੀਅਲਾਂ ਵਿੱਚ ਬਹੁਤ ਸਾਰੇ ਪਾਠਕਾਂ ਨੇ ਵੇਖਿਆ ਹੋਵੇਗਾ ਕਿ ਕਿਵੇਂ ਅਲਾਦੀਨ ਜਾਂ ਹੋਰ ਨਾਇਕ ਅਜਿਹੀ ਜਾਦੂਈ ਦਰੀ ਤੇ ਬੈਠ ਕੇ ਅਸਮਾਨਾਂ ਵਿੱਚ ਉੱਡ ਜਾਂਦੇ ਹਨ।

ਯੌਰਪ ਦਾ ਮਿਥਿਹਾਸਕ ਸਾਹਿਤ ਵੀ ਉੱਡਣ ਵਾਲੀਆਂ ਕਥਾਵਾਂ ਨਾਲ ਭਰਿਆ ਪਿਆ ਹੈ। ਇਸ ਬਾਰੇ ਇੱਕ ਬੜੀ ਦਿਲਚਸਪ ਕਹਾਣੀ ਯੂਨਾਨ ਵਿੱਚ ਪ੍ਰਚਲਿਤ ਹੋਈ। ਇਸ ਕਥਾ ਅਨੁਸਾਰ ਕਰੇਟ ਦੇ ਬਾਦਸ਼ਾਹ ਨੇ ਇੱਕ ਕਾਰੀਗਰ ਡੈਡਾਲੁਸ ਨੂੰ ਭੁੱਲ ਭੁਲੱਈਆ ਵਾਲੀ ਜੇਲ੍ਹ ਉਸਾਰਨ ਲਈ ਨੌਕਰ ਰੱਖਿਆ। ਜੇਲ੍ਹ ਉਸਰ ਜਾਣ ਬਾਅਦ ਬਾਦਸ਼ਾਹ ਨੇ ਡੈਡਾਲੁਸ ਅਤੇ ਉਸਦੇ ਪੁੱਤਰ ਈਸਾਰੁਸ ਨੂੰ ਕੈਦ ਕਰ ਲਿਆ ਤਾਂ ਜੋ ਉਹ ਇਸ ਜੇਲ੍ਹ ਦਾ ਭੇਦ ਕਿਸੇ ਹੋਰ ਨੂੰ ਨਾ ਦੱਸ ਦੇਣ। ਇਸਤੇ ਉਨ੍ਹਾਂ ਪਿਉ ਪੁੱਤਰਾਂ ਨੇ ਉਡ ਕੇ ਜੇਲ੍ਹ ਵਿਚੋਂ ਫਰਾਰ ਹੋਣ ਦੀ ਯੋਜਨਾ ਬਣਾ ਲਈ। ਪਿਉ ਨੇ ਪੰਛੀਆਂ ਦੇ ਖੰਭਾਂ ਨਾਲ ਵੱਡੇ ਵੱਡੇ ਪਰ ਬਣਾ ਲਏ ਅਤੇ ਉਨ੍ਹਾਂ ਨੂੰ ਮੋਮ ਨਾਲ ਆਪਣੇ ਅਤੇ ਆਪਣੇ ਪੁੱਤਰ ਦੇ ਸਰੀਰ ਨਾਲ ਚਿਪਕਾ ਲਿਆ। ਉਹ ਉੱਡ ਪਏ ਅਤੇ ਬੜੀ ਤੇਜੀ ਨਾਲ ਆਪਣੇ ਦੇਸ਼ ਤੋਂ ਦੂਰ ਚਲੇ ਗਏ। ਡੈਡਾਲੁਸ ਨੇ ਆਪਣੇ ਪੁੱਤਰ ਨੂੰ ਚਿਤਾਵਨੀ ਦਿੱਤੀ ਹੋਈ ਸੀ ਕਿ ਉਡਦਾ ਉਡਦਾ ਸੂਰਜ ਦੇ ਬਹੁਤ ਨੇੜੇ ਨਾ ਜਾਵੇ। ਕਥਾ ਮੁਤਾਬਿਕ ਈਸਾਰੁਸ ਨੇ ਇਸ ਗੱਲ ਦਾ ਖਿਆਲ ਨਾ ਕੀਤਾ ਅਤੇ ਉਹ ਸੂਰਜ ਦੇ ਨੇੜੇ ਜਾਣ ਦੀ ਗਲਤੀ ਕਰ ਗਿਆ। ਸੂਰਜ ਦੀ ਗਰਮੀ ਨਾਲ ਮੋਮ ਪਿਘਲ ਗਈ ਜਿਸ ਕਰਕੇ ਉਸਦੇ ਖੰਭ ਡਿੱਗ ਪਏ ਅਤੇ ਉਹ ਸਮੁੰਦਰ ਵਿੱਚ ਡਿੱਗ ਕੇ ਮਰ ਗਿਆ।

ਹਿੰਦੁਸਤਾਨ ਦੀਆਂ ਮਿਥਿਹਾਸਕ ਕਥਾਵਾਂ ਵਿੱਚ ਜਿੱਥੇ ਬਹੁਤ ਸਾਰੇ ਦੇਵੀ ਦੇਵਤਿਆਂ ਦੇ ਉੱਡ ਸਕਣ ਦੀ ਕਲਪਨਾ ਕੀਤੀ ਗਈ ਹੈ ਉਥੇ ਰਮਾਇਣ ਵਿੱਚ ਵੀ ਲਿਖਿਆ ਗਿਆ ਕਿ ਸ੍ਰੀ ਰਾਮਚੰਦਰ ਜੀ ਪੁਸ਼ਪਕ ਵਿਮਾਨ ਵਿੱਚ ਉੱਡ ਕੇ ਆਯੁੱਧਿਆ ਵਾਪਸ ਆਏ। ਜਿਵੇਂ ਪਹਿਲਾਂ ਜ਼ਿਕਰ ਕੀਤਾ ਗਿਆ ਹੈ ਸਾਰੀ ਦੁਨੀਆਂ ਵਿੱਚ ਹੀ ਉੱਡਣ ਦੀ ਕਲਪਨਾ ਕਰਕੇ ਲਿਖੀਆਂ ਗਈਆਂ ਮਿਥਹਾਸਕ ਕਹਾਣੀਆਂ ਪ੍ਰਚਲਿਤ ਸਨ ਪਰ ਇਹ ਸਿਰਫ ਭਾਰਤ ਵਿੱਚ ਹੀ ਪ੍ਰਚਾਰਿਆ ਜਾਂਦਾ ਹੈ ਕਿ ਕਿਉਂਕਿ ਰਮਾਇਣ ਵਿੱਚ ਪੁਸ਼ਪਕ ਦਾ ਜ਼ਿਕਰ ਹੈ ਇਸ ਤੋਂ ਸਿੱਧ ਹੁੰਦਾ ਹੈ ਕਿ ਪ੍ਰਾਚੀਨ ਭਾਰਤ ਵਿੱਚ ਵਿਗਿਆਨ ਬੜੀ ਤਰੱਕੀ ਤੇ ਸੀ ਇਹ ਤਾਂ ਐਂਵੇ ਬਾਅਦ ਵਿੱਚ ਭਾਰਤੀਆਂ ਨੇ ਹਵਾਈ ਜਹਾਜ ਬਣਾਉਣੇ ਛੱਡ ਦਿੱਤੇ ਜਿਸਦੀ ਨਕਲ ਮਾਰਕੇ ਫਿਰ ਯੌਰਪ ਵਾਲਿਆਂ ਨੇ ਬਨਾਉਣੇ ਸ਼ੁਰੂ ਕਰ ਦਿੱਤੇ। ਇਹ ਬਿਲਕੁਲ ਹੀ ਹਾਸੋਹੀਣਾ ਪ੍ਰਚਾਰ ਹੈ ਅਸਲ ਵਿੱਚ ਹਵਾਈ ਜਹਾਜ ਬਣਾ ਕੇ ਮਨੁੱਖ ਦੁਆਰਾ ਉੱਡ ਸਕਣ ਦੀ ਸਮਰੱਥਾ ਹਾਸਲ ਕਰ ਸਕਣ ਪਿੱਛੇ ਬੜੀ ਵੱਡੀ ਜਦੋ-ਜਹਿਦ ਦੀ ਕਹਾਣੀ ਹੈ ਜਿਸ ਵਿੱਚ ਅਨੇਕਾਂ ਜਾਂ-ਬਾਜਾਂ ਨੇ ਆਪਣੀਆਂ ਜਿੰਦਗੀਆਂ ਤੱਕ ਵਾਰ ਦਿੱਤੀਆਂ। ਆਓ ਮਨੁੱਖੀ ਪ੍ਰਾਪਤੀ ਦੀ ਇਸ ਮਹਾਨ ਕਹਾਣੀ ਦੇ ਕੁਝ ਪੰਨਿਆਂ ਨੂੰ ਫਰੋਲੀਏ।

**ਪੰਛੀਆਂ ਵਾਂਗ ਉੱਡਣ ਦੀਆਂ ਕੋਸ਼ਿਸਾਂ**

ਮਨੁੱਖ ਦੇ ਸਾਹਮਣੇ ਹਵਾ ਵਿੱਚ ਉੱਡ ਸਕਣ ਦੀ ਇਕੋ ਇੱਕ ਮਿਸਾਲ ਪੰਛੀ ਹੀ ਸਨ। ਸੋ ਇਹ ਸੁਭਾਵਿਕ ਹੀ ਸੀ ਕਿ ਮਨੁੱਖ ਪੰਛੀਆਂ ਵਾਂਗ ਪਰ ਲਗਾ ਕੇ ਉੱਡਣ ਦੀ ਕੋਸ਼ਿਸ ਕਰਦਾ। ਅੱਜ ਇਹ ਗੱਲ ਹਾਸੋਹੀਣੀ ਲਗਦੀ ਹੈ ਪਰ ਮੱਧਕਾਲ ਵਿੱਚ ਲੋਕਾਂ ਨੂੰ ਖੰਭ ਲਗਾ ਕੇ ਉੱਡ ਸਕਣ ਵਿੱਚ ਐਨਾ ਵਿਸ਼ਵਾਸ ਸੀ ਕਿ ਉਹ ਉੱਡਣ ਦੀ ਕੋਸ਼ਿਸ ਵਿੱਚ ਆਪਣੀਆਂ ਲੱਤਾਂ ਬਾਹਾਂ ਨਾਲ ਖੰਭ ਬੰਨ੍ਹ ਕੇ ਉੱਚੇ ਬੁਰਜਾਂ ਤੋਂ ਬੜੇ ਆਤਮ ਵਿਸ਼ਵਾਸ ਨਾਲ ਛਾਲ ਮਾਰ ਦਿੰਦੇ। ਚਾਹੇ ਇਨ੍ਹਾਂ ਕੋਸ਼ਿਸਾਂ ਦਾ ਅੰਤ ਮੌਤ ਜਾਂ ਹੱਡੀਆਂ ਟੁੱਟਣ ਨਾਲ ਹੀ ਹੁੰਦਾ ਸੀ ਪਰ ਇਨ੍ਹਾਂ ਸਾਹਸੀ ਮਨੁੱਖਾਂ ਦੀਆ ਕੋਸ਼ਿਸਾਂ ਨੂੰ ਸਲਾਮ ਕੀਤੇ ਬਿਨਾਂ ਨਹੀਂ ਰਿਹਾ ਜਾ ਸਕਦਾ ਕਿਉਂਕਿ ਵਿਗਿਆਨ ਵਿੱਚ ਕਿਸੇ ਠੀਕ ਸਿੱਟੇ ਤੇ ਪਹੁੰਚਣ ਤੋਂ ਪਹਿਲਾਂ ਕਈ ਵਾਰ ਬਹੁਤ ਸਾਰੇ ਹੋਰ ਰਸਤਿਆਂ ਨੂੰ ਗਲਤ ਸਿੱਧ ਕਰਨਾ ਪੈਂਦਾ ਹੈ। ਇਤਿਹਾਸ ਵਿੱਚ ਅਜਿਹੇ ਬਹੁਤ ਸਾਰੇ ਸਾਹਸੀ ਮਨੁੱਖਾਂ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਨੂੰ ਯਾਦ ਕਰਨਾ ਬਣਦਾ ਹੈ।

ਇਸ ਸਬੰਧੀ ਸਭ ਤੋਂ ਪਹਿਲਾ ਨਾਂ ਕਾਂਸਟੈਂਟੀਨੋਪਲ ਦੇ ਵਸਨੀਕ ਸੈਰਾਸਿਨ ਦਾ ਆਉਂਦਾ ਹੈਂ ਜਿਸਨੇ ਗਿਆਰਵੀਂ ਸਦੀ ਵਿੱਚ ਉਥੇ ਹੋ ਰਹੀਆਂ ਖੇਡਾਂ ਦੌਰਾਨ ਉੱਡਣ ਦਾ ਕਰਤੱਬ ਦਿਖਾਉਣ ਦੀ ਕੋਸ਼ਿਸ ਕੀਤੀ। ਉਸਨੇ ਇੱਕ ਚੋਗਾ ਪਹਿਨਿਆ ਜਿਸ ਨਾਲ ਕੱਪੜੇ ਦੇ ਪਰ ਬਣਾਕੇ ਲਗਾਏ ਹੋਏ ਸਨ। ਉਹ ਉਥੇ ਤੁਰਕੀ ਦੇ ਬਾਦਸ਼ਾਹ ਅਤੇ ਕੋਮਨੀਕਸ ਦੇ ਸ਼ਹਿਨਸ਼ਾਹ ਅਤੇ ਹੋਰ ਦਰਸ਼ਕਾਂ ਦੀ ਮੌਜੂਦਗੀ ਵਿੱਚ ਇੱਕ ਬੁਰਜ ਤੇ ਚੜ੍ਹ ਗਿਆ ਅਤੇ ਛਾਲ ਮਾਰ ਦਿੱਤੀ ਪਰ ਉਸਦੇ ਸੋਟੀਆਂ ਅਤੇ ਕੱਪੜੇ ਦੇ ਬਣੇ ਪਰ ਉਸਦੀ ਧਰਤੀ ਵੱਲ ਖਿੱਚ ਨੂੰ ਸਤੁੰਲਿਤ ਨਾ ਕਰ ਸਕੇ। ਉਸਦੀਆਂ ਡਿੱਗ ਕੇ ਹੱਡੀਆਂ ਟੁੱਟ ਗਈਆਂ ਅਤੇ ਉਹ ਬਹੁਤੀ ਦੇਰ ਜਿੰਦਾ ਨਾ ਰਿਹਾ।

ਇਸੇ ਸਮੇਂ ਇੱਕ ਅੰਗਰੇਜ ਪਾਦਰੀ ਔਲੀਵਰ ਨੇ ਵੀ ਹੱਥਾਂ ਅਤੇ ਪੈਰਾਂ ਨਾਲ ਖੰਭ ਬੰਨ ਕੇ ਬੁਰਜ ਤੋਂ ਛਾਲ ਮਾਰੀ ਪਰ

ਉਸਦੀਆਂ ਵੀ ਡਿੱਗ ਕੇ ਹੱਡੀਆਂ ਟੁੱਟ ਗਈਆਂ। ਉਸਨੇ ਆਪਣੀ ਅਸਫਲਤਾ ਦੀ ਵਿਆਖਿਆ ਇਹ ਕਹਿਕੇ ਕੀਤੀ ਕਿ ਉਸਦੀ ਉੜਾਨ ਫੇਲ੍ਹ ਤਾਂ ਹੋ ਗਈ ਕਿਉਂਕਿ ਉਹ ਪੰਛੀਆਂ ਵਰਗੀ ਪੂਛ ਆਪਣੇ ਨਾਲ ਜੋੜਨੀ ਭੁੱਲ ਗਿਆ ਸੀ।

ਇਸੇ ਤਰ੍ਹਾਂ ਦਾ ਇੱਕ ਸਾਹਸੀ ਇਟਲੀ ਦਾ ਜੰਮਪਲ ਜਾਨ ਡੇਮੀਅਨ ਸੀ ਜੋ ਬਰਤਾਨੀਆ ਵਿਖੇ ਜਾਕੇ ਬਾਦਸ਼ਾਹ ਦਾ ਅਤਿ-ਇਤਬਾਰੀ ਹਕੀਮ ਬਣ ਗਿਆ। ਬਾਦਸ਼ਾਹ ਵੱਲੋਂ ਉਤਸ਼ਾਹ ਮਿਲਣ 'ਤੇ ਉਸਨੇ 1507 ਈਸਵੀ ਵਿੱਚ ਸਟਰਲਿੰਗ ਕਿਲੇ ਕੰਧ ਤੋਂ ਛਾਲ ਮਾਰਕੇ ਉਡਣ ਦਾ ਇੱਕ ਹੋਰ ਸਾਹਸੀ ਕਾਰਨਾਮਾ ਕੀਤਾ. ਪਰ ਉਸਦਾ ਵੀ ਅੰਜਾਮ ਉਹੀ ਹੋਇਆ ਜੋ ਇਸ ਤਰ੍ਹਾਂ ਦੀਆਂ ਕੋਸ਼ਿਸਾਂ ਦਾ ਪਹਿਲਾਂ ਹੋਇਆ ਸੀ।



ਇਸ ਤਰ੍ਹਾਂ ਦੀਆਂ ਹੋਰ ਕੋਸ਼ਿਸਾਂ ਦਾ ਜ਼ਿਕਰ ਮਿਲਦਾ ਹੈ ਜਿੰਨਾਂ ਵਿੱਚ 1490 ਈਸਵੀ ਵਿੱਚ ਇਟਲੀ ਦੇ ਗਣਿਤ ਵਿਗਿਆਨੀ ਬੈਂਟਿਸਟਾ ਡਾਂਟੀ ਅਤੇ 1678 ਵਿੱਚ ਫਰਾਸ ਦੇ ਬੈਸਨੀਅਰ ਦਾ ਨਾਮ ਆਉਂਦਾ ਹੈ। ਇਨ੍ਹਾਂ ਬਾਰੇ ਥੋੜ੍ਹੀ ਵੱਖਰੀ ਗੱਲ ਇਹ ਸੀ ਕਿ ਇਨ੍ਹਾਂ ਨੇ ਪੰਛੀਆਂ ਦੇ ਖੰਭਾਂ ਦੀ ਥਾਂ ਬਨਾਵਟੀ ਖੰਭ ਵਰਤਣ ਦੀ ਕੋਸ਼ਿਸ ਕੀਤੀ। ਇਹ ਵੀ ਉੱਡ ਤਾਂ ਨਹੀਂ ਸਕੇ ਸਨ ਪਰ ਮਰਨੋ ਬਚੇ ਰਹੇ, ਸ਼ਾਇਦ ਧਾਤ ਦੇ ਮਜਬੂਤ ਪਰਾਂ ਨੇ ਇਨ੍ਹਾਂ ਨੂੰ ਧਰਤੀ ਵੱਲ ਬਹੁਤੀ ਤੇਜੀ ਨਾਲ ਡਿੱਗਣ ਤੋਂ ਬਚਾਈ ਰੱਖਿਆ ਹੋਵੇਗਾ। ਇਤਿਹਾਸ ਵਿੱਚ ਅਜਿਹਾ ਆਖਰੀ ਯਤਨ ਕਰਨ ਵਿਅਕਤੀ ਸ਼ਾਇਦ ਮਾਰਕੋਈ ਬੈਕੂਵਿਲ ਹੀ ਸੀ ਜਿਸਨੇ 1742 ਵਿੱਚ ਪੈਰਿਸ ਵਿਖੇ ਅਜਿਹਾ ਹੌਸਲਾ ਦਿਖਾਇਆ।

### ਗੁਬਾਰਿਆਂ ਦਾ ਯੁੱਗ

ਮਨੁੱਖ ਦੀਆਂ ਪੰਛੀਆਂ ਵਰਗੇ ਖੰਭ ਲਗਾ ਕੇ ਉੱਡ ਸਕਣ ਦੀਆਂ ਕੋਸ਼ਿਸਾਂ ਨੇ ਅਸਫਲ ਹੋਣਾ ਹੀ ਸੀ ਕਿਉਂਕਿ ਪੰਛੀਆਂ ਦੇ ਸਰੀਰ ਵਿੱਚ ਕੁਝ ਅਜਿਹੇ ਗੁਣ ਹੁੰਦੇ ਹਨ ਜੋ ਮਨੁੱਖ ਵਿੱਚ ਨਹੀਂ ਹਨ। ਸੋ ਖੰਭ ਲਗਾਕੇ ਉੱਡਣ ਦੀਆਂ ਕੋਸ਼ਿਸਾਂ ਬਾਅਦ ਗੁਬਾਰਿਆਂ ਦੁਆਰਾ ਉੱਡਣ ਦਾ ਦੌਰ ਆਇਆ।

ਜਦ ਹਵਾ ਗਰਮ ਹੁੰਦੀ ਹੈ ਤਾਂ ਇਹ ਫੈਲਦੀ ਹੈ ਅਤੇ ਇਸ ਤਰ੍ਹਾਂ ਹਲਕੀ ਹੋ ਕੇ ਉਪਰ ਨੂੰ ਉਠਦੀ ਹੈ। ਜਦ ਇਹ ਉਪਰ ਨੂੰ ਉਠਦੀ ਹੈ ਤਾਂ ਇਹ ਆਪਣੇ ਨਾਲ ਹੋਰ ਕਈ ਚੀਜਾਂ ਵੀ ਉਪਰ ਉਡਾ ਕੇ ਲੈ ਜਾਂਦੀ ਹੈ ਜਿਵੇਂ ਕਿ ਕਿਸੇ ਵੀ ਬਲਦੀ ਧੂਣੀ ਤੋਂ ਦੇਖਿਆ ਜਾ ਸਕਦਾ ਹੈ। ਦੋ ਫਰਾਂਸੀਸੀ ਭਰਾਵਾਂ ਨੇ ਗਰਮ ਹਵਾ ਦੀ ਇਸ ਸ਼ਕਤੀ ਨੂੰ ਉਡਣ ਲਈ ਵਰਤਣ ਦਾ ਨਿਸਚਾ ਕੀਤਾ। ਇਨ੍ਹਾਂ ਨੂੰ ਮੌਂਟਗੁਲਫੀਅਰ ਭਰਾਵਾਂ ਵਜੋਂ ਜਾਣਿਆ ਜਾਂਦਾ ਹੈ।

ਮੌਂਟਗੁਲਫੀਅਰ ਭਰਾਵਾਂ ਨੇ ਗੁਬਾਰੇ ਦਾ ਪਹਿਲਾ ਸਫਲ ਤਜਰਬਾ ਆਪਣੇ ਘਰ ਵਿੱਚ ਹੀ ਕੀਤਾ। ਇਸਦੇ ਲਈ ਉਹਨਾਂ ਨੇ ਇੱਕ ਹਲਕਾ ਰੇਸ਼ਮੀ ਥੈਲਾ ਲਿਆ ਜਿਸਦੇ ਥੱਲੇ ਕਾਗਜ ਦੀ ਧੂਣੀ ਜਲਾਈ। ਅਜਿਹੇ ਕਈ ਤਜਰਬਿਆਂ ਬਾਅਦ ਉਨ੍ਹਾਂ ਨੇ 5 ਜੂਨ 1783 ਨੂੰ ਆਮ ਜਨਤਾ ਸਾਹਮਣੇ ਇਸਦਾ ਪ੍ਰਦਰਸ਼ਨ ਕੀਤਾ। ਇਸ ਗੁਬਾਰੇ ਦਾ ਵਿਆਸ 38 ਫੁੱਟ ਸੀ ਅਤੇ ਇਹ 6000 ਫੁੱਟ ਦੀ ਉਚਾਈ ਤੱਕ ਗਿਆ ਅਤੇ ਫਿਰ ਹਵਾ ਦੇ ਠੰਡੀ ਹੋ ਜਾਣ ਤੇ 7700 ਫੁੱਟ ਦੀ ਦੂਰੀ 'ਤੇ ਜਾ ਡਿੱਗਿਆ। ਇਸਤੋਂ ਬਾਅਦ ਉਨ੍ਹਾਂ ਨੇ ਆਪਣੇ ਗਰਮ ਹਵਾ ਦੇ ਗੁਬਾਰਿਆਂ ਵਿੱਚ ਕੁੱਕੜ, ਬੱਤਖ, ਭੇਡ ਆਦਿ ਨੂੰ ਸਫਲਤਾ ਪੂਰਵਕ ਉਡਾਇਆ ਅਤੇ ਆਖਰ 15 ਅਕਤੂਬਰ 1783 ਨੂੰ ਇੱਕ ਡਾਕਟਰ ਰੋਜ਼ੀਅਰ ਨੂੰ 84 ਫੁੱਟ ਦੀ ਉਚਾਈ ਤੱਕ ਉਡਾਇਆ। ਇਸ ਤਰ੍ਹਾਂ ਡਾਕਟਰ ਰੋਜ਼ੀਅਰ ਧਰਤੀ ਦਾ ਪਹਿਲਾ ਮਨੁੱਖ ਸੀ ਜੋ ਹਵਾ ਵਿੱਚ ਉਡਿਆ।

ਇਸੇ ਸਮੇਂ ਦੌਰਾਨ ਹਾਈਡਰੋਜਨ ਗੈਸ ਦੀ ਖੋਜ ਹੋ ਗਈ ਜੋ ਬਹੁਤ ਹਲਕੀ ਹੁੰਦੀ ਹੈ। ਇੱਕ ਫਰਾਂਸੀਸੀ ਵਿਗਿਆਨੀ ਚਾਰਲਸ ਨੇ ਗੁਬਾਰੇ ਵਿੱਚ ਹਾਈਡਰੋਜਨ ਗੈਸ ਭਰ ਕੇ ਉਡਾਉਣ ਦਾ ਕਾਰਨਾਮਾ ਕੀਤਾ ਅਤੇ 27 ਅਗਸਤ 1783 ਨੂੰ ਉਸ ਵੱਲੋਂ ਪਹਿਲਾ ਹਾਈਡਰੋਜਨ ਗੈਸ ਵਾਲਾ ਗੁਬਾਰਾ ਉਡਾਇਆ ਗਿਆ ਜੋ ਲਗਭੱਗ 15 ਮੀਲ ਦੇ ਫਾਸਲੇ ਤੇ ਜਾ ਕੇ ਉਤਰਿਆ। ਪਹਿਲੀ ਦਸੰਬਰ ਨੂੰ ਉਸ ਵੱਲੋਂ ਆਪਣੇ ਇੱਕ ਹੋਰ ਸਾਥੀ ਸਮੇਤ ਹਾਈਡਰੋਜਨ ਗੈਸ ਦੇ ਗੁਬਾਰੇ ਵਿੱਚ ਦੋ ਘੰਟੇ ਉਡਾਣ ਭਰੀ ਗਈ ਅਤੇ ਲਗਭੱਗ 27 ਮੀਲ ਦੀ ਯਾਤਰਾ ਕੀਤੀ। ਇਸ ਤਰ੍ਹਾਂ 1783 ਦਾ ਸਾਲ ਮਨੁੱਖੀ ਉਡਾਣ ਦੇ ਖੇਤਰ ਵਿੱਚ ਬੜਾ ਅਹਿਮ ਸਾਲ ਰਿਹਾ।

ਇਸਤੋਂ ਬਾਅਦ ਤਾਂ ਦੋਹਵੇਂ ਤਰ੍ਹਾਂ ਦੇ ਗੁਬਾਰਿਆਂ ਨਾਲ ਯਾਤਰਾ ਕਰਨ ਦਾ ਸਿਲਸਿਲਾ ਹੀ ਤੁਰ ਪਿਆ। ਪਰ ਛੇਤੀ ਹੀ ਦੇਖਿਆ ਗਿਆ ਕਿ ਗਰਮ ਹਵਾ ਦੇ ਗੁਬਾਰਿਆਂ ਨਾਲੋਂ ਹਾਈਡਰੋਜਨ ਗੈਸ ਵਾਲੇ ਗੁਬਾਰੇ ਵਧੇਰੇ ਸਫਲ ਹਨ। ਅਗਲੇ ਸਾਲਾਂ ਵਿੱਚ ਗੁਬਾਰਿਆਂ ਨੂੰ ਹੋਰ ਕਾਫੀ ਵਿਕਿਸਤ ਕੀਤਾ ਗਿਆ। ਇਹਨਾਂ ਦੀ ਕਈ ਖੇਤਰਾਂ ਵਿੱਚ ਕਾਫੀ ਲਾਭਦਾਇਕ ਵਰਤੋਂ ਵੀ ਕੀਤੀ ਗਈ ਜਿਵੇਂ ਵਾਯੂਮੰਡਲ ਸਬੰਧੀ ਜਾਣਕਾਰੀ ਇਕੱਠੀ ਕਰਨ ਅਤੇ ਹਵਾਈ ਤਸਵੀਰਾਂ ਲੈਣ ਲਈ ਵਿਗਿਆਨਕਾਂ ਵੱਲੋਂ ਇਹਨਾਂ ਦੀ ਵਰਤੋਂ ਕੀਤੀ ਗਈ।

ਗੁਬਾਰਿਆਂ ਵਿੱਚ ਬੈਠ ਕੇ ਮਨੁੱਖ ਨੇ ਧਰਤੀ ਤੋਂ ਉਪਰ ਹਵਾ ਵਿੱਚ ਯਾਤਰਾ ਕਰਨ ਦਾ ਆਨੰਦ ਤਾਂ ਮਾਣ ਲਿਆ ਪਰ ਉਹ ਇਸ ਨਾਲ ਸਤੁੰਸ਼ਟ ਨਾ ਹੋਇਆ ਕਿਉਂਕਿ ਮਨੁੱਖ ਇਸ ਨੂੰ ਆਪਣੀ ਇੱਛਾ ਅਨੁਸਾਰ ਨਹੀਂ ਚਲਾ ਸਕਦਾ ਸੀ। ਸੋ ਮਨੁੱਖ ਹਵਾ ਵਿੱਚ ਅਸਲੀ ਉੜਾਨਾਂ ਭਰਨ ਲਈ ਹੋਰ ਨਵੀਆਂ ਕੋਸ਼ਿਸਾਂ ਦੇ ਰਾਹ ਪਿਆ ਜਿੰਨਾਂ ਬਾਰੇ ਅਗਲੇ ਅੰਕ ਵਿੱਚ ਗੱਲ ਕੀਤੀ ਜਾਵੇਗੀ।

*(ਇਹ ਲੇਖ ਲੜੀ ਪ੍ਰੋ. ਕੁਲਬੀਰ ਸਿੰਘ ਦੁਆਰਾ ਰਚਿਤ ਪੁਸਤਕ 'ਮਨੁੱਖ ਦੀ ਉਡਾਣ' ਤੇ ਅਧਾਰਿਤ ਹੈ।)*







# ਆਤਮ ਹੱਤਿਆ : ਸਵੈ-ਪੀੜਾ ਦਾ ਅੰਤ

*ਡਾ. ਸ਼ਿਆਮ ਸੁੰਦਰ ਦੀਪਤੀ*

ਮਾਨਸਿਕ ਰੋਗਾਂ ਦੀ ਲੜੀ ਵਿੱਚ, ਇੱਕ ਦਰਦਨਾਕ ਪ੍ਰਗਟਾਵਾ ਆਤਮ-ਹੱਤਿਆ ਵੀ ਹੈ। ਆਤਮ ਮਤਲਬ ਆਪਾ। ਆਪਣੇ ਆਪੇ ਦਾ ਅੰਤ ਕਰ ਦੇਣਾ। ਦੇਖਣ ਨੂੰ ਭਾਵੇਂ ਇਹ ਇੱਕ ਸਰੀਰ ਦਾ ਅੰਤ ਹੈ, ਪਰਿਵਾਰ ਅਤੇ ਸਮਾਜ ਵਿੱਚੋਂ ਇੱਕ ਵਿਅਕਤੀ ਦੇ ਮਨਫ਼ੀ ਹੋਣ ਦਾ ਹੈ, ਪਰ ਇਸ ਦਾ ਅਸਲ ਮਨ ਦੀ ਮੌਤ ਨਾਲ ਜੁੜਿਆ ਹੋਇਆ ਹੈ।

ਮਨ ਦੀ ਹੋਂਦ ਬਾਰੇ ਬਹੁਤ ਵਿਦਵਾਨਾਂ, ਦਾਰਸ਼ਨਿਕਾਂ, ਵਿਗਿਆਨੀਆਂ ਨੇ ਲਿਖਿਆ ਹੈ। ਮਨੋਵਿਗਿਆਨੀਆਂ ਦੇ ਪਿਤਾਮਾ ਫਰਾਇਡ ਦਾ ਕਹਿਣਾ ਹੈ ਮਨ ਨਾਂ ਦਾ ਕੋਈ ਅੰਗ ਸਰੀਰ ਵਿੱਚ ਨਹੀਂ ਹੁੰਦਾ ਪਰ ਇਹ ਸਰੀਰ ਦਾ ਹਿੱਸਾ ਜ਼ਰੂਰ ਹੁੰਦਾ ਹੈ ਕਿਉਂਕਿ ਕਾਰਜਸ਼ੀਲ ਮਨੁੱਖ ਵਿੱਚ ਮਨ ਦਾ ਬਹੁਤ ਵੱਡਾ ਹੱਥ ਹੈ। ਉਸ ਦੇ ਮੁਤਾਬਕ ਕੁਦਰਤੀ ਪ੍ਰਵਿਰਤੀਆਂ ਅਤੇ ਸਮਾਜਿਕ ਕਦਰਾਂ ਕੀਮਤਾਂ ਦੇ ਆਪਸੀ ਟਕਰ੍ਹਾਅ ਤੋਂ ਜੋ ਕਾਰਜਸ਼ਕਤੀ ਪੈਦਾ ਹੁੰਦੀ ਹੈ ਉਹੀ ਮਨ ਦੀ ਹੋਂਦ ਅਤੇ ਉਸ ਦੀ ਗਤੀਸ਼ੀਲਤਾ ਨੂੰ ਪ੍ਰਗਟਾਉਂਦੀ ਹੈ। ਭੁੱਖ ਕੁਦਰਤੀ ਪ੍ਰਵਿਰਤੀ ਹੈ, ਪਰ ਰੋਟੀ ਦਾ ਜੁਗਾੜ ਕਿਸ ਤਰ੍ਹਾਂ ਕਰਨਾ ਹੈ, ਦਾ ਆਪਸੀ ਮੇਲ ਹੀ ਮਨ ਨੂੰ ਕਾਰਜ ਪ੍ਰਦਾਨ ਕਰਦਾ ਹੈ। ਮਨ ਦੀ ਸੁਚੱਜੀ ਹੋਂਦ ਲਈ ਸਮਾਜੀ ਕਦਰਾਂ ਕੀਮਤਾਂ ਦੀ ਵੱਡਾ ਭੂਮਿਕਾ ਹੈ।

ਸਮਾਜ-ਮਨੋਵਿਗਿਆਨੀ ਮੀਡ ਦਾ ਕਥਨ ਹੈ ਕਿ ਮਨ ਦਾ ਵਿਕਾਸ ਤਕਰੀਬਨ ਦੋ ਸਾਲ ਦੀ ਉਮਰ ਵਿੱਚ ਹੁੰਦਾ ਹੈ, ਜਦੋਂ ਉਹ ਬੋਲਣਾ ਸਿੱਖਦਾ ਹੈ, ਜਦੋਂ ਉਹ ਸਮਾਜ ਵਿੱਚ, ਆਪਣੇ ਆਲੇ ਦੁਆਲੇ ਵਿਚਰਦੇ ਕਿਰਦਾਰਾਂ (ਮਾਂ, ਪਿਉ, ਭੈਣ, ਭਰਾ, ਰਿਸ਼ਤੇਦਾਰ, ਗੁਆਂਢੀ ਆਦਿ) ਨਾਲ ਰਲਣ-ਮਿਲਣ-ਘੁਲਣ ਲਗਦਾ ਹੈ। ਉਨ੍ਹਾਂ ਦੀਆਂ ਨਕਲਾਂ ਲਾਹੁੰਦਾ ਹੈ ਅਤੇ ਫਿਰ ਵੱਡਾ ਹੋ ਕੇ ਉਨ੍ਹਾਂ ਨਾਲ ਵਾਦ-ਵਿਵਾਦ ਕਰਦਾ ਹੈ। ਭਾਵ ਮਨ ਬਣਦਾ ਹੈ ਸਾਡੇ ਆਲੇ ਦੁਆਲੇ ਤੋਂ। ਇਹ ਦੋ ਸਾਲ ਤੋਂ ਸ਼ੁਰੂ ਹੋ ਕੇ ਸਾਰੀ ਉਮਰ ਵਿਕਸਿਤ ਹੁੰਦਾ ਰਹਿੰਦਾ ਹੈ। ਪਰਿਵਾਰ, ਸਕੂਲ, ਕੰਮ ਵਾਲੀ ਥਾਂ, ਧਰਮ, ਰਾਜਨੀਤੀ ਅਤੇ ਫਲਸਫ਼ਾ ਆਦਿ ਸਭ ਇਸ ਦੀ ਹੋਂਦ ਲਈ ਹਿੱਸਾ ਪਾਉਂਦੇ ਹਨ। ਚੰਗੇ ਵਿਚਾਰ ਚੰਗਾ ਮਨ ਵਿਕਸਿਤ ਕਰਦੇ ਹਨ ਅਤੇ ਬੁਰੇ ਵਿਚਾਰ ਬੁਰਾ ਮਨ। ਇਹ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਤੁਹਾਡਾ ਸਾਹਮਣਾ ਕਿੰਨ੍ਹਾਂ ਨਾਲ ਹੋਇਆ ਹੈ, ਤੁਹਾਡਾ ਆਲਾ ਦੁਆਲਾ ਤੁਹਾਡੇ ਮਨ ਨੂੰ ਤਾਕਤ ਬਖਸ਼ਦਾ ਹੈ ਤੇ ਕਮਜ਼ੋਰ ਵੀ ਬਣਾਉਂਦਾ ਹੈ।

ਇਸ ਤਰ੍ਹਾਂ ਅਨੇਕਾਂ ਵਿਅਕਤੀਆਂ ਦੇ ਜੀਵਨ, ਉਨ੍ਹਾਂ ਦੇ ਵਿਚਾਰ, ਉਨ੍ਹਾਂ ਦੇ ਤਜਰਬੇ ਤੇ ਫਿਰ ਮਨ ਨਾਲ ਆਪਸੀ ਵਿਚਾਰ-ਵਟਾਂਦਰਾ ਤੇ ਤੁਸੀਂ ਅੰਦਾਜ਼ਾ ਲਗਾਓ ਕਿ ਕਿੰਨਾ ਕੁਝ ਇੱਕ ਵਿਅਕਤੀ ਦੇ ਮਨ ਨਾਲ ਜੁੜਿਆ ਹੁੰਦਾ ਹੈ। ਜੇਕਰ ਮਨ ਨੂੰ ਸੱਟ ਲੱਗੇਗੀ ਤਾਂ ਇਹ ਸਭ ਖੇਰੂੰ-ਖੇਰੂੰ ਹੋ ਜਾਵੇਗਾ ਅਤੇ ਇਸ ਦੀ ਪ੍ਰਤੀਕ੍ਰਿਆ ਮਨ ਦੇ ਅਸਾਵੇਂਪਣ ਦੇ ਰੂਪ ਵਿੱਚ ਹੋਵੇਗੀ। ਇਸ ਅਸਾਵੇਂਪਣ ਦਾ ਇੱਕ ਪ੍ਰਗਟਾਵਾ ਆਤਮਘਾਤ ਵੀ ਹੋ ਸਕਦਾ ਹੈ।

ਮਨ ਦੀ ਹੋਂਦ ਅਤੇ ਫਿਰ ਸਮਾਜਿਕ ਵਾਤਾਵਰਨ ਵਿੱਚ, ਇਸ ਦੇ ਟੁੱਟਣ ਦੀ ਪ੍ਰਕਿਰਿਆ ਸਿਰਫ਼ ਮਨੁੱਖ ਵਿੱਚ ਹੀ ਵਾਪਰਦੀ ਹੈ। ਮਨ ਅਤੇ ਸਰੀਰ ਦੇ ਵਿਕਾਸ ਦੀ ਪੂਰੀ ਕਹਾਣੀ ਹੀ ਪੂਰੀ ਮਨੁੱਖੀ ਸ਼ਖਸੀਅਤ ਦੀ ਕਹਾਣੀ ਹੈ। ਭਾਵ

ਮਨੁੱਖੀ ਸਰੀਰ × ਮਨੁੱਖੀ ਮਨ = ਸਿਹਤਮੰਦ ਸ਼ਖਸੀਅਤ

ਜਦੋਂ ਮਨੁੱਖ ਆਪਣੇ ਮਨ ਨੂੰ ਪੂਰੀ ਤਰ੍ਹਾਂ ਵਿਕਸਿਤ ਕਰਨ ਵਿੱਚ ਕਾਮਯਾਬ ਨਹੀਂ ਹੁੰਦਾ ਜਾਂ ਉਸ ਨੂੰ ਸਮਾਜ ਵਿੱਚ ਆਪਣੇ ਸ਼ਖਸੀਅਤ ਨੂੰ ਵਿਕਸਿਤ ਕਰਨ ਦੇ ਪੂਰੇ ਅਤੇ ਬਰਾਬਰ ਮੌਕੇ ਨਹੀਂ ਮਿਲਦੇ ਤਾਂ ਅਧੂਰੇ ਮਨ ਨਾਲ ਜਾਂ ਉਦਾਸ-ਨਿਰਾਸ਼ ਮਨ ਨਾਲ ਉਹ ਸਮਾਜ ਵਿੱਚ ਵਿਚਰਦਾ ਹੈ। ਉਸ ਦਾ ਸਮੇਂ-ਸਮੇਂ ਮਨ ਟੁੱਟਦਾ ਹੈ, ਬਿਖਰਦਾ ਹੈ। ਆਤਮਘਾਤ ਹੈ ਆਤਮ+ਘਾਤ, ਮਤਲਬ ਕਿ ਸਵੈ ਨੂੰ ਮਾਰਨਾ। ਜਦੋਂ ਕਿਸੇ ਵੀ ਕਾਰਨ ਮਨੁੱਖ ਦਾ ਸਵੈ ਮਰ ਗਿਆ ਤਾਂ ਫਿਰ ਸਰੀਰ ਹੀ ਰਹਿ ਜਾਂਦਾ ਹੈ।

ਮਨੁੱਖੀ ਸਰੀਰ × ਜ਼ੀਰੋ = ਜ਼ੀਰੋ ਜਾਂ

ਮਨੁੱਖੀ ਸਰੀਰ + ਜ਼ੀਰੋ = ਮਨੁੱਖੀ ਸਰੀਰ

ਮਨ ਚਾਹੇ ਮਨੁੱਖੀ ਸ਼ਖਸੀਅਤ ਨਾਲ ਜੋੜ ਜਾਂ ਗੁਣਾ ਵਾਲਾ ਰਿਸਤਾ ਰਖਦਾ ਹੋਵੇ, ਦੋਹਾਂ ਹਾਲਤਾਂ ਵਿੱਚ ਹੀ ਮਨੁੱਖੀ ਸਖਸੀਅਤ ਵਿੱਚ ਗੜਬੜ ਹੁੰਦੀ ਹੈ। ਲੋਕੀਂ ਕਹਿੰਦੇ ਹਨ ਕਿ 'ਫਲਾਂ ਤਾਂ ਬੱਸ ਤੁਰਦੀ-ਫਿਰਦੀ ਲਾਸ਼ ਹੀ ਹੈ - ਉਸ ਦਾ ਹੁਣ ਕੋਈ ਮੋਹ ਨਹੀਂ ਇਸ ਜੱਗ ਨਾਲ।'

ਸਮਾਜ ਸ਼ਾਸਤਰੀ ਇਮਾਈਲ ਡੁਰਖੇਮ ਨੇ ਆਤਮ-ਹੱਤਿਆ ਦੇ ਵਿਸ਼ੇ ਨੂੰ ਵਿਸਥਾਰ ਨਾਲ ਅਧਿਐਨ ਕੀਤਾ ਹੈ ਤੇ ਕੁਝ ਕੁ ਅਹਿਮ ਤੱਥ ਉਜਾਗਰ ਕੀਤੇ ਹਨ। ਉਸ ਦਾ ਕਹਿਣਾ ਹੈ ਕਿ ਆਤਮ-ਹੱਤਿਆ ਨੂੰ ਪ੍ਰੇਰਿਤ ਕਰਨ ਪਿੱਛੇ ਸਮਾਜਿਕ ਕਾਰਨਾ ਦਾ ਬਹੁਤ ਵੱਡਾ ਹੱਥ ਹੈ ਜਿਵੇਂ ਸਮਾਜਿਕ ਇਕੱਲਤਾ, ਥਾਂ ਜਾਂ ਨੌਕਰੀ ਤੋਂ ਤਬਾਦਲਾ, ਅਧੇੜ ਜਾਂ ਬੁਢਾਪੇ ਵੇਲੇ ਘਰ ਛੱਡ ਕੇ ਨਵੀਂ ਥਾਂ ਤੇ ਵਸਣਾ, ਵਸੋਂ ਵਿੱਚ ਤੇਜ਼ੀ ਨਾਲ ਤਬਦੀਲੀ, ਵਿਧਵਾਪਣ ਅਤੇ ਕੁਆਂਰਾਪਣ ਆਦਿ। ਇਨ੍ਹਾਂ ਸਾਰੇ ਕਾਰਨਾਂ ਨੂੰ ਧਿਆਨ ਨਾਲ ਦੇਖਿਆ ਜਾਵੇ ਤਾਂ ਇਹ ਸਾਰੇ ਕੇਸ, ਆਪਣੇ ਆਪ ਨੂੰ ਜਿੰਦਾ ਰੱਖਣ ਦਾ ਕੋਈ ਵੀ ਸੁਤੰਤਰ ਕਾਰਨ ਨਹੀ ਦੇ ਸਕਦੇ। ਇਨ੍ਹਾਂ ਕੇਸਾ ਵਿੱਚ,

ਇਸ ਗੱਲ ਦਾ ਪਤਾ ਲੱਗਿਆ ਕਿ ਇਨ੍ਹਾਂ ਨੂੰ ਕਿਸੇ ਨਾਲ ਜਜ਼ਬਾਤੀ ਲਗਾਓ ਨਹੀਂ ਸੀ। ਇਸੇ ਦੀ ਘਾਟ ਕਾਰਨ ਉਹ ਮਹਿਸੂਸ ਕਰਦੇ ਸੀ ਕਿ ਹੁਣ, ਜੀਉਣਾ ਕਿਸ ਦੇ ਲਈ ਹੈ ? ਕਿਸੇ ਨਾਲ ਲਗਾਓ ਨਾ ਹੋਣ ਕਾਰਨ ਉਨ੍ਹਾਂ ਦੀਆਂ ਸਫ਼ਲਤਾਵਾਂ-ਅਸਫ਼ਲਤਾਵਾਂ, ਉਨ੍ਹਾਂ ਦੇ ਦੁੱਖ-ਸੁੱਖ ਵਿੱਚ ਸ਼ਰੀਕ ਹੋਣ ਵਾਲਾ ਕੋਈ ਨਹੀਂ ਹੁੰਦਾ। ਇਹ ਉਨ੍ਹਾਂ ਦੇ ਨਿਜੀ ਹੁੰਦੇ ਹਨ।

ਇਸਦੇ ਨਾਲ ਹੀ ਇੱਕ ਹੋਰ ਗੱਲ ਦੇਖਣ ਵਿੱਚ ਆਈ ਹੈ ਤੇ ਆਤਮ-ਹੱਤਿਆ ਬਾਰੇ ਇਸ ਵਿਚਾਰ ਦੀ ਪੁਸ਼ਟੀ ਕਰਦੀ ਹੈ ਕਿ ਜਦੋਂ ਮਨ ਨੂੰ ਸੱਟ ਲਗਦੀ ਹੈ, ਜਦੋਂ ਉਸ ਦਾ ਕੋਈ ਆਪਣਾ ਉਸ ਤੋਂ ਵਿਛੜ ਜਾਦਾ ਹੈ, ਜਦੋਂ ਕੋਈ ਸ਼ਾਬਾਸ਼ੀ ਅਤੇ ਹੱਲਾਸ਼ੇਰੀ ਦੇਣ ਵਾਲਾ ਨਹੀਂ ਰਹਿੰਦਾ ਤਾਂ ਆਤਮ-ਹੱਤਿਆ ਦੀ ਸਥਿਤੀ ਪੈਦਾ ਹੋਣ ਦਾ ਖਦਸ਼ਾ ਬਣ ਜਾਂਦਾ ਹੈ। ਉਦਾਸੀ ਰੋਗ ਜਾਂ ਜ਼ਿੰਦਗੀ ਤੋਂ ਹਤਾਸ਼ ਹੋਏ ਲੋਕਾਂ ਵਿੱਚ ਆਤਮਘਾਤ ਦੀ ਦਰ ਵੱਧ ਹੁੰਦੀ ਹੈ ਜਾਂ ਆਤਮ-ਹੱਤਿਆ ਦੇ ਕੇਸਾਂ ਦਾ ਅਧਿਐਨ ਕਰੀਏ ਤਾਂ ਉਸ ਵਿੱਚ ਤਕਰੀਬਨ ਤਿੰਨ ਚੌਥਾਈ (72 ਫੀਸਦੀ) ਕੇਸ ਉਦਾਸੀ ਰੋਗ ਤੋਂ ਪੀੜਤ ਹੁੰਦੇ ਹਨ।

ਸਮਾਜ ਵਿੱਚ ਆਤਮ-ਹੱਤਿਆ ਨੂੰ ਕਾਇਰਤਾ ਦਾ ਦਰਜਾ ਦਿੱਤਾ ਗਿਆ ਹੈ। ਸਮਾਜਿਕ-ਧਾਰਮਿਕ-ਨੈਤਿਕ ਜਥੇਬੰਦੀਆਂ, ਆਤਮ-ਹੱਤਿਆ ਦੇ ਕਾਰਜ ਦੀ ਨਿਖੇਧੀ ਕਰਦੀਆਂ ਹਨ। ਉਨ੍ਹਾਂ ਦਾ ਮਤ ਹੈ ਕਿ ਮਨੁੱਖੀ ਜੀਵਨ ਸੌਖਾਲਾ ਪ੍ਰਾਪਤ ਨਹੀਂ ਹੁੰਦਾ। ਉਸ ਨੂੰ ਫਜ਼ੂਲ ਗਵਾ ਦੇਣਾ ਠੀਕ ਨਹੀਂ। ਲੋਕ ਆਤਮਘਾਤ ਨਾ ਕਰਨ ਜਾਂ ਆਤਮਘਾਤ ਦੀ ਕੋਸ਼ਿਸ਼ ਕਰਦੇ ਅਸਫ਼ਲ ਕੇਸਾਂ ਨੂੰ ਪ੍ਰੇਰਣ ਲਈ ਕਿ ਉਹ ਭਵਿੱਖ ਵਿੱਚ ਅਜਿਹਾ ਨਾ ਕਰਨ, ਲਈ ਕੁਝ ਨੁਕਤੇ ਇਸ ਤਰ੍ਹਾਂ ਬਣਾਏ ਗਏ ਹਨ।

- ਉਸ ਨਾਲ ਪਿਆਰ-ਮੁਹੱਬਤ ਦੇ ਮਾਹੌਲ ਵਿੱਚ ਗੱਲ ਕਰੋ। ਉਸ ਨੂੰ ਮਹਿਸੂਸ ਕਰਵਾਓ ਕਿ ਤੁਸੀਂ ਉਸ ਦੀ ਸਮੱਸਿਆ ਨੂੰ ਗੰਭੀਰਤਾ ਨਾਲ ਸਮਝਣ ਵਾਲੇ ਹੋ।
- ਉਸ ਤੋਂ, ਉਸਦੇ ਪਰਿਵਾਰ ਤੋਂ, ਨੇੜੇ ਵਾਲੇ ਦੋਸਤਾਂ ਤੋਂ, ਇਹ ਜਾਨਣ ਦੀ ਕੋਸ਼ਿਸ਼ ਕਰੋ ਕਿ ਉਹ ਇਸ ਕਾਰਜ ਲਈ ਕਿਉਂ ਮਜਬੂਰ ਹੋਇਆ।
- ਉਸ ਤੋਂ ਪੁੱਛੋ ਕਿ ਕੀ ਮਰਨ ਨਾਲ ਸਮੱਸਿਆ ਹੱਲ ਹੋ ਜਾਵੇਗੀ ?
- ਜੇਕਰ ਉਸ ਦਾ ਆਪਣਾ ਪਰਿਵਾਰ (ਪਤਨੀ, ਬੱਚੇ, ਪਤੀ ਆਦਿ) ਹੋਵੇ ਤਾਂ ਉਨ੍ਹਾਂ ਦੇ ਹਵਾਲੇ ਨਾਲ ਗੱਲ ਕਰੋ।

ਜੇਕਰ ਇਨ੍ਹਾਂ ਨੂੰ ਗੌਰ ਨਾਲ ਦੇਖੀਏ/ਸਮਝੀਏ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਮਰਨ ਦੀ ਕੋਸ਼ਿਸ਼ ਕਰਨ ਵਾਲੇ ਵਿਅਕਤੀ ਨੂੰ ਜ਼ਿੰਦਗੀ ਨਾਲ ਪਿਆਰ ਕਰਨਾ ਸਿਖਾਈਏ, ਉਸ ਨੂੰ ਜ਼ਿੰਦਗੀ ਦੇ ਮਾਇਨੇ ਦੱਸੀਏ, ਉਸ ਨੂੰ ਜ਼ਿੰਦਗੀ ਨਾਲ ਜੁੜਨ ਦਾ ਵਾਸਤਾ ਪਾਈਏ......ਪਰ ਇਹ ਸੋਚੀਏ ਕਿ ਜੇਕਰ ਉਸ ਨਾਲ ਇਹ ਸਭ ਕੁਝ ਮਰਨ ਦੀ ਕੋਸ਼ਿਸ਼ ਤੋਂ ਬਾਅਦ ਹੀ ਕਰਨਾ ਹੈ ਤਾਂ ਇਹ ਪਹਿਲਾਂ ਕਿਉਂ ਨਹੀਂ। ਜੇਕਰ ਰੋਜ਼ਮਰ੍ਹਾ ਦੀ ਜ਼ਿੰਦਗੀ ਵਿੱਚ ਪਿਆਰ-ਲਗਾਵ-ਜੁੜਾਵ ਹੋਵੇਗਾ ਤਾਂ ਵਿਅਕਤੀ ਇਸ ਤਰ੍ਹਾਂ ਦੇ ਕਦਮ ਹੀ ਕਿਉਂ ਚੁੱਕੇਗਾ ?

ਆਤਮ-ਹੱਤਿਆ ਦੇ ਕੇਸਾਂ ਨਾਲ ਇੱਕ ਤੱਥ ਇਹ ਵੀ ਜੁੜਿਆ ਹੈ ਕਿ ਆਤਮ-ਹੱਤਿਆ, ਉਹ ਵਿਅਕਤੀ ਜ਼ਿਆਦਾ ਕਰਦੇ ਹਨ ਜੋ ਵੱਧ ਸੂਝਵਾਨ ਹੁੰਦੇ ਹਨ। ਉਹ ਵਿਅਕਤੀ ਜੋ ਸਮਾਜ ਦਾ ਵਿਸ਼ਲੇਸ਼ਣ ਵੱਧ ਕਰ ਸਕਦੇ ਹਨ। ਉਨ੍ਹਾਂ ਨੂੰ ਗਿਆਨ ਹੁੰਦਾ ਹੈ ਕਿ ਉਨ੍ਹਾਂ ਨਾਲ ਧੱਕਾ ਅਤੇ ਧੋਖਾ ਹੋ ਰਿਹਾ ਹੈ। ਉਨ੍ਹਾਂ ਸ਼ੋਸ਼ਣ ਹੋ ਰਿਹਾ ਹੈ। ਉਹ ਸੂਝਵਾਨ ਹੁੰਦੇ ਹਨ, ਪਰ ਮਾਨਸਿਕ ਤੌਰ ਤੇ ਕਮਜ਼ੋਰ ਸ਼ਖਸੀਅਤ ਹੁੰਦੇ ਹਨ। ਉਨ੍ਹਾਂ ਦੇ ਮਨ ਦਾ ਵਿਕਾਸ, ਜੋ ਕਿ ਸਮਾਜ ਨਾਲ ਜੁੜ ਕੇ ਹੋਣਾ ਹੁੰਦਾ ਹੈ, ਉਹ ਨਹੀਂ ਹੋਇਆ ਹੁੰਦਾ।

ਸੂਝ ਦੇ ਨਾਲ ਨਾਲ, ਜੋ ਵਿਅਕਤੀ ਤਾਕਤਵਰ ਮਨ ਦਾ ਮਾਲਿਕ ਹੋਵੇਗਾ, ਜੋ ਸਮਾਜ ਨਾਲ ਜੁੜਿਆ ਹੋਵੇਗਾ, ਉਹ ਇਸ ਦੇ ਉਲਟ ਕਦਮ ਚੁੱਕੇਗਾ। ਉਹ ਧੋਖੇ-ਧੱਕੇ ਵਿਰੁੱਧ ਲਾਮਬੰਦ ਹੋਵੇਗਾ। ਲੋਕਾਂ ਨੂੰ ਇਸ ਸ਼ੋਸ਼ਣ ਦੇ ਵਿਰੁੱਧ ਚੇਤਨ ਕਰੇਗਾ। ਉਹ ਆਤਮਘਾਤ ਨਾ ਕਰਕੇ, ਉਨ੍ਹਾਂ ਵੱਲ ਆਪਣਾ ਨਿਸ਼ਾਨਾ ਸੇਧੇਗਾ ਜੋ ਸਮਾਜ ਵਿੱਚ ਲੋਕਾਂ ਨੂੰ ਆਤਮ-ਹੱਤਿਆ ਕਰਨ ਲਈ ਮਜਬੂਰ ਕਰਦੇ ਹਨ। ਇਸ ਲਈ ਚੇਤਨਾ ਅਤੇ ਲੋਕਾਂ ਨਾਲ ਜੁੜਨਾ, ਉਨ੍ਹਾਂ ਨੂੰ ਜਥੇਬੰਦ ਕਰਨ ਦਾ ਮੂਲ ਅਤੇ ਮੁੱਖ ਰਾਹ ਹੈ।

ਇੱਕ ਵਾਰੀ ਫਿਰ, ਇਸ ਗੱਲ ਨੂੰ ਦੁਹਰਾਉਂਦੇ ਹੋਏ ਕਿ ਆਤਮ-ਹੱਤਿਆ ਦਾ ਸ਼ਿਕਾਰ ਵਿਅਕਤੀ ਦਰਅਸਲ ਦੁੱਖਾਂ-ਪੀੜਾਂ ਤੋਂ ਭਰਿਆ ਹੁੰਦਾ ਹੈ। ਜੁਰਮ, ਤਕਲੀਫ਼ ਦੀ ਪੰਡ ਚੁੱਕ-ਚੁੱਕ ਕੇ ਉਸ ਦਾ ਲੱਕ ਦੂਹਰਾ ਹੋਇਆ ਹੁੰਦਾ ਹੈ ਤੇ ਉਹ ਇਸ ਆਤਮਘਾਤੀ ਕਾਰਜ ਰਾਹੀਂ, ਆਪਣੇ ਦੁੱਖਾਂ ਦਾ ਅੰਤ ਦੇਖਣਾ ਚਾਹੁੰਦਾ ਹੈ। ਪਰ ਜ਼ਿੰਦਗੀ ਦੇ ਅਰਥ ਇੱਕ ਵਿਅਕਤੀ ਦਾ ਜੀਵਨ ਨਹੀਂ ਹੈ। ਇਹ ਨਿਰੰਤਰਤਾ ਹੈ। ਵਿਅਕਤੀ ਪਰਿਵਾਰ ਅਤੇ ਸਮਾਜ ਦਾ ਹਿੱਸਾ ਹੈ, ਜਿਸ ਨੇ ਲਗਾਤਾਰ ਤੁਰਨਾ ਹੈ। ਇਸ ਸੰਦਰਭ ਵਿੱਚ ਵੀ ਆਤਮ-ਹੱਤਿਆ ਕਿਸੇ ਰਾਹ ਵੱਲ ਨਾ ਲੈਣ ਵਾਲਾ, ਕਿਸੇ ਮੰਜ਼ਿਲ ਤੱਕ ਨਾ ਪਹੁੰਚਾਉਣ ਵਾਲਾ ਕਦਮ ਹੈ। ਇਹ ਸਮਾਜ ਨੂੰ ਅੱਗੇ ਨਹੀਂ ਤੋਰਦਾ, ਪਿੱਛੇ ਹੀ ਲੈ ਕੇ ਜਾਂਦਾ ਹੈ।

### ਨਕਲੀ ਦਵਾਈਆਂ ਬਨਾਉਣ ਵਿੱਚ ਭਾਰਤ ਸਭ ਤੋਂ ਅੱਗੇ

ਇੱਕ ਟੀ. ਵੀ. ਚੈਨਲ ਦੀ ਰਿਪੋਰਟ ਮੁਤਾਬਿਕ ਨਕਲੀ ਦਵਾਈਆਂ ਬਨਾਉਣ ਵਿੱਚ ਭਾਰਤ ਦਾ ਪਹਿਲਾ ਨੰਬਰ ਹੈ। ਇਸ ਰਿਪੋਰਟ ਅਨੁਸਾਰ ਦੁਨੀਆਂ ਦੀਆਂ ਕੁੱਲ ਨਕਲੀ ਦਵਾਈਆਂ ਦਾ 35 ਪ੍ਰਤੀਸ਼ਤ ਭਾਰਤ ਵਿੱਚ ਬਣਦਾ ਹੈ ਜਦ ਕਿ ਅਫਰੀਕੀ ਦੇਸ਼ ਨਾਈਜੀਰੀਆ 23 ਪ੍ਰਤੀਸ਼ਤ ਨਾਲ ਦੂਸਰੇ ਨੰਬਰ ਉਤੇ ਹੈ। ਸਾਡੇ ਦੇਸ਼ ਵਿੱਚ ਮਿਲਦੀਆਂ ਕੁੱਲ ਦਵਾਈਆਂ ਵਿਚੋਂ ਹਰ ਪੰਜਵਾਂ ਕੈਪਸੂਲ, ਗੋਲੀ ਜਾਂ ਟੀਕਾ ਨਕਲੀ ਹੁੰਦਾ ਹੈ।

*ਸਟਾਰ ਨਿਊਜ਼ 2 ਜੁਲਾਈ 2003*



# ਵਿਰਾਟ ਹੁੰਦੀ ਜਾ ਰਹੀ ਹੈ ਖਾਣ-ਪੀਣ 'ਚ ਮਿਲਾਵਟ ਦੀ ਸਮੱਸਿਆ

*ਡਾ. ਅਜੀਤਪਾਲ ਸਿੰਘ ਐਮ. ਡੀ.*

ਮਸ਼ਹੂਰ ਕੰਪਨੀਆਂ ਦੇ ਠੰਢਿਆਂ ਵਿੱਚ ਕੀਟਨਾਸ਼ਕਾਂ ਦਾ ਮੁੱਦਾ ਭਾਵੇਂ ਹੀ ਹੁਣੇ ਉਛਲਿਆ ਹੋਵੇ, ਹਕੀਕਤ ਇਹ ਹੈ ਕਿ ਦੁੱਧ ਤੋਂ ਲੈ ਕੇ ਸਰੋਂ ਦੇ ਤੇਲ ਤੱਕ ਅਤੇ ਮਿਰਚਾਂ ਤੋਂ ਲੈ ਕੇ ਦਾਲਾਂ ਤੱਕ ਵਿੱਚ ਮਿਲਾਵਟ ਦੇ ਮਾਮਲੇ ਲਗਾਤਾਰ ਉਛਲਦੇ ਰਹੇ ਹਨ। ਕਦੇ ਕਿਤੇ ਅਤੇ ਕਦੇ ਕਿਤੇ ਇਸ ਤਰ੍ਹਾਂ ਦੀ ਮਿਲਾਵਟ ਦਾ ਜ਼ਿਕਰ ਆਉਂਦਾ ਰਿਹਾ ਹੈ ਪਰ ਮਿਲਾਵਟ ਰੋਕਣ ਦੀ ਕਿਸੇ ਠੋਸ ਨੀਤੀ ਦੀ ਅਣਹੋਂਦ ਤੇ ਦੋਸ਼ੀਆਂ ਨੂੰ ਸਜ਼ਾ ਨਾ ਮਿਲਣ ਦੇ ਚਲਦਿਆਂ ਇਹ ਸਿਲਸਿਲਾ ਲਗਾਤਾਰ ਚਲਦਾ ਰਹਿੰਦਾ ਹੈ। ਮਿਲਾਵਟ ਰੋਕਣ ਵਾਲੇ ਵੀ ਸਮੇਂ ਨਾਲ ਨਵੇਂ ਢੰਗ ਤਰੀਕੇ ਲੱਭ ਲੈਂਦੇ ਹਨ। ਇੰਦੌਰ 'ਚ ਤਾਂ ਅਗਸਤ ਦੇ ਦੂਜੇ ਹਫ਼ਤੇ, ਨਾਮੀ ਕੰਪਨੀਆਂ ਦੇ ਠੰਢਿਆਂ ਦੀਆਂ ਇੱਕ ਲੱਖ 80 ਹਜ਼ਾਰ ਬੋਤਲਾਂ ਬਰਾਮਦ ਕੀਤੀਆਂ ਗਈਆਂ ਜਿਨ੍ਹਾਂ ਨੂੰ ਉਹਨਾਂ ਦੀ ਮਿਆਦ ਮੁੱਕ ਜਾਣ ਦੇ ਬਾਵਜੂਦ ਸਸਤੇ ਭਾਵਾਂ ਤੇ ਵੇਚ ਕੇ ਲੋਕਾਂ ਦੀ ਸਿਹਤ ਨਾਲ ਖਿਲਵਾੜ ਕੀਤਾ ਜਾ ਰਿਹਾ ਸੀ। ਦਿੱਲੀ ਵਿੱਚ ਤਾਂ ਨਕਲੀ ਖਾਧ ਪਦਾਰਥਾਂ ਦੀ ਭਰਮਾਰ ਹੀ ਹੈ, ਪਰ ਅਸਲੀ ਦੇ ਨਾਲ ਆਪਣੇ ਨਕਲੀ ਰੂਪ ਵਿੱਚ ਕੋਈ ਚੀਜ਼ ਅਜੇਹੀ ਨਹੀਂ ਹੈ ਜੋ ਮੱਧ ਪ੍ਰਦੇਸ਼ ਦੀ ਰਾਜਧਾਨੀ ਭੋਪਾਲ ਵਿੱਚ ਹਾਜ਼ਰ ਨਾ ਹੋਵੇ। ਬਜ਼ਾਰ 'ਚ ਨਕਲੀ ਦੁੱਧ, ਨਕਲੀ ਘਿਉ, ਨਕਲੀ ਬੀਅਰ, ਨਕਲੀ ਤੇਲ ਅਤੇ ਨਕਲੀ ਚਾਹ ਪੱਤੀ ਸਭ ਕੁਝ ਧੜੱਲੇ ਨਾਲ ਵਿਕ ਰਿਹਾ ਹੈ ਅਤੇ ਜੇ ਤੁਸੀਂ ਇਸਨੂੰ ਖਾ ਕੇ ਬੀਮਾਰ ਹੋ ਜਾਵੋ ਤਾ ਤੁਹਾਡੇ ਇਲਾਜ ਲਈ ਨਕਲੀ ਦਵਾਈਆਂ ਵੀ ਹਾਜ਼ਰ ਹਨ। ਇਸੇ ਤਰ੍ਹਾਂ ਬਿਹਾਰ 'ਚ ਇੱਕ ਅੰਦਾਜ਼ੇ ਮੁਤਾਬਕ ਖਾਣ ਦੇ 30 ਤੋਂ 40 ਫੀਸਦੀ ਸਮਾਨ 'ਚ ਮਿਲਾਵਟ ਹੁੰਦੀ ਹੈ। ਦੇਸ਼ ਦੇ ਦੂਜੇ ਹਿੱਸਿਆ ਤੋਂ ਮੰਗਵਾ ਕੇ ਛੋਲਿਆਂ ਤੇ ਅਰਹਰ ਦੀ ਦਾਲ ਵਿੱਚ ਖੇਸਰੀ ਦੀ ਖੁੱਲ੍ਹ ਕੇ ਮਿਲਾਵਟ ਕੀਤੀ ਜਾ ਰਹੀ ਹੈ। ਵਰਣਨਯੋਗ ਹੈ ਕਿ ਖੇਸਰੀ ਦਾਲ ਬਾਰੇ ਮੰਨਿਆ ਜਾਂਦਾ ਹੈ ਕਿ ਇਸ ਦੀ ਵਰਤੋਂ ਨਾਲ ਕਈ ਤਰ੍ਹਾਂ ਦੀ ਬੀਮਾਰੀਆਂ ਅਤੇ ਵਿਗਾੜ ਜਨਮ ਲੈ ਸਕਦੇ ਹਨ। ਬਿਹਾਰ ਵਿੱਚ ਸਰੋਂ ਦੇ ਤੇਲ ਵਿੱਚ ਹੋਰ ਘਟੀਆ ਤੇਲ, ਹਲਦੀ ਵਿੱਚ ਲੈਡ ਕ੍ਰੋਮੇਟ ਨਾਮੀ ਰਸਾਇਣ ਅਤੇ ਧਨੀਆ ਤੇ ਮਿਰਚਾਂ ਵਿੱਚ ਗੰਧਕ ਦੀ ਮਿਲਾਵਟ ਕੀਤੀ ਜਾ ਰਹੀ ਹੈ। ਖੋਏ 'ਚ ਮੈਦਾ ਤੇ ਸਟਾਰਚ ਦੀ ਮਿਲਾਵਟ ਤੋਂ ਇਲਾਵਾ ਹੁਣ ਸਿੰਥੈਟਿਕ ਦੁੱਧ ਦੇ ਖੋਏ ਦੀ ਮਿਲਾਵਟ ਵੀ ਹੋ ਰਹੀ ਹੈ।

ਬਿਹਾਰ ਦੀ ਮਾਰੂਫਗੰਜ ਮੰਡੀ ਦੇ ਕਰਿਆਨਾ ਵਾਲਿਆਂ ਦੇ ਪ੍ਰਧਾਨ ਅਨੁਸਾਰ ਗਾਹਕਾਂ ਨੂੰ ਖਿੱਚਣ ਲਈ ਵੀ ਮਿਲਾਵਟ ਹੁੰਦੀ ਹੈ। ਸੌਂਫ ਨੂੰ ਹਰੇ ਰੰਗ 'ਚ ਰੰਗਿਆ ਜਾਂਦਾ ਹੈ। ਧਨੀਏ ਨੂੰ ਰਸਾਇਣ ਨਾਲ ਚਮਕਦਾਰ ਬਣਾਇਆ ਜਾਂਦਾ ਹੈ। ਮਿਲਾਵਟੀ ਪਦਾਰਥਾਂ ਦੀ ਵਿਕਰੀ ਦੇ ਮਾਮਲੇ ਵਿੱਚ ਉਤਰਪ੍ਰਦੇਸ਼ ਵੀ ਪਿੱਛੇ ਨਹੀਂ ਹੈ। ਲੋਕ ਦੁੱਧ ਦੇ ਨਾਂ ਤੇ ਯੂਰੀਆ, ਡਿਟਰਜੈਂਟ ਸੋਡਾ, ਪੋਸਟਰ ਕਲਰ ਤੇ ਰਿਫਾਇੰਡ ਤੇਲ ਪੀ ਰਹੇ ਹਨ। ਸਿਹਤ ਵਿਭਾਗ ਦੀ ਜਾਂਚ ਤੋਂ ਇਹ ਹੈਰਾਨਕੁੰਨ ਅੰਕੜੇ ਸਾਹਮਣੇ ਆਏ ਹਨ ਕਿ ਰਾਜ ਦੇ 25 ਫੀਸਦੀ ਲੋਕ ਘਟੀਆ ਅਤੇ ਹਾਨੀਕਾਰਕ ਦੁੱਧ ਪੀ ਰਹੇ ਹਨ। ਉੱਤਰਪ੍ਰਦੇਸ਼ ਵਰਗੇ ਵੱਡੇ ਸੂਬੇ ਵਿੱਚ ਏਨੇ ਵੱਡੇ ਪੈਮਾਨੇ 'ਤੇ ਨਕਲੀ ਦੁੱਧ ਦੀ ਸਪਲਾਈ ਤੋਂ ਪਤਾ ਲਗਦਾ ਹੈ ਕਿ ਇਹ ਗੋਰਖਧੰਦਾ ਕਿੰਨੀ ਡੂੰਘਾਈ ਤੱਕ ਪੁੱਜ ਚੁੱਕਿਆ ਹੈ। ਵਰਣਨਯੋਗ ਹੈ ਕਿ ਪਿੱਛੇ ਜਿਹੇ ਹੀ ਜ਼ੀ-ਨਿਊਜ਼ ਨੇ ਵੀ ਸਿੰਥੈਟਿਕ ਦੁੱਧ ਦੇ ਕਾਰੋਬਾਰ ਦਾ ਪਰਦਾਫਾਸ਼ ਕੀਤਾ ਸੀ ਅਤੇ ਇਸ ਵਿਰੁੱਧ ਛੇ ਦਿਨਾਂ ਤੱਕ ਮੁਹਿੰਮ ਚਲਾਈ ਗਈ ਸੀ ਕਿ ਕਿਸ ਤਰ੍ਹਾਂ ਸੁਰੱਖਿਅਤ ਸਮਝੇ ਜਾਣ ਵਾਲੇ ਮਦਰ ਡੇਅਰੀ ਦੇ ਦੁੱਧ ਵਿੱਚ ਵੀ ਸਿੰਥੈਟਿਕ ਦੁੱਧ ਦੀ ਮਿਲਾਵਟ ਹੋ ਰਹੀ ਹੈ। ਇਸ ਤੋਂ ਇਲਾਵਾ ਸਰੋਂ ਦੇ ਤੇਲ ਵਿੱਚ ਸਤਿਆਨਾਸੀ ਬੀਜ ਯਾਨੀ ਆਰਜੀਮੋਨ, ਮਸਾਲਿਆਂ 'ਚ ਚੋਲਾਂ ਦਾ ਬੂਰਾ ਤੇ ਮਿਰਚਾਂ ਪਾਊਡਰ 'ਚ ਇੱਟਾਂ ਦਾ ਗੇਰੂ ਮਿਲਾਉਣ ਦੀ ਰਿਪੋਰਟ ਹੈ। ਰਾਜਸਥਾਨ 'ਚ ਚਾਵਲ ਤੇਲ, ਆਟਾ ਤੇ ਮਿਰਚ ਮਿਲਾਉਣੀ ਆਮ ਗੱਲ ਹੈ। ਝਾਰਖੰਡ ਦੀ ਰਾਜਧਾਨੀ ਰਾਂਚੀ ਵਿੱਚ ਸ਼ਹਿਰ ਦੇ ਮੁੱਖ ਬਜ਼ਾਰ ਜ਼ਹਿਰੀਲੇ ਰਸਾਇਣਾਂ ਵਾਲੇ ਖਾਧ ਪਦਾਰਥਾਂ ਨਾਲ ਭਰੇ ਪਏ ਹਨ। ਮਿਠਾਈਆਂ 'ਚ ਕੱਪੜੇ ਰੰਗਣ ਵਾਲਾ ਸਸਤਾ ਰੰਗ ਮਿਲਾਇਆ ਜਾਂਦਾ ਹੈ। ਰਾਜ 'ਚ ਇੱਕ ਜਾਂਚ ਦੌਰਾਨ ਪਾਇਆ ਗਿਆ ਮਿਠਾਈਆਂ 'ਚ ਵਰਤਿਆ ਰੰਗ ਅਜਿਹਾ ਸੀ ਜਿਸ ਨਾਲ ਕੈਂਸਰ ਦਾ ਖਤਰਾ ਰਹਿੰਦਾ ਹੈ ਅਤੇ ਡੀ. ਐਨ. ਏ. ਵਿੱਚ ਵਿਗਾੜ ਆ ਸਕਦਾ ਹੈ। ਕੁਝ ਥਾਵਾਂ ਤੇ ਨਕਲੀ ਸਾਬਣ, ਸ਼ੈਂਪੂ ਅਤੇ ਦੰਤ ਮੰਜਨ ਵੀ ਬਣਾਇਆ ਜਾ ਰਿਹਾ ਹੈ। ਰਾਜ ਵਿੱਚ ਨਕਲੀ ਦਵਾਈਆਂ ਦਾ ਕਾਰਖਾਨਾ ਵੀ ਫੜਿਆ ਜਾ ਚੁੱਕਿਆ ਹੈ।

ਅਜਿਹਾ ਨਹੀਂ ਹੈ ਕਿ ਮਿਲਾਵਟੀ ਸਮਾਨ ਫੜਨ ਲਈ ਛਾਪੇ ਨਹੀਂ ਮਾਰੇ ਜਾ ਰਹੇ, ਇਸ ਦੇ ਬਾਵਜੂਦ ਇਹ ਗੋਰਖਧੰਦਾ ਲਗਾਤਾਰ ਜਾਰੀ ਹੈ। ਇਸ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਮਿਲਾਵਟਖੋਰਾਂ ਵਿੱਚ ਸਰਕਾਰ ਤੇ ਕਾਨੂੰਨ ਦਾ ਡਰ ਖਤਮ ਹੋ ਚੁੱਕਿਆ ਹੈ ਅਤੇ ਉਹਨਾਂ ਨੂੰ ਲਗਦਾ ਹੈ ਕਿ ਫੜੇ ਜਾਣ ਤੋਂ ਬਾਅਦ ਸਜ਼ਾ ਤੋਂ ਬਚਣ ਦਾ ਪ੍ਰਬੰਧ ਕਰ ਲੈਣਗੇ। ਉੱਤਰ ਪ੍ਰਦੇਸ਼ ਵਿੱਚ 1977 ਸਿੰਥੈਟਿਕ ਦੁੱਧ ਦੇ ਖਿਲਾਫ਼ ਵਿਆਪਕ ਮੁਹਿੰਮ ਚਲਾਈ ਗਈ ਸੀ ਇਸ ਦੇ ਬਾਵਜੂਦ ਨਕਲੀ ਦੁੱਧ ਦਾ ਕਾਰੋਬਾਰ ਜਾਰੀ ਹੈ। ਲਖਨਊ ਦੀ ਜਨ ਵਿਸ਼ਲੇਸ਼ਣ ਪ੍ਰਯੋਗਸ਼ਾਲਾ ਵਿੱਚ ਇਸ ਸਾਲ ਹੁਣ ਤੱਕ ਦੁੱਧ ਦੇ ਕਰੀਬ ਇੱਕ ਹਜ਼ਾਰ ਨਮੂਨਿਆਂ ਦੀ ਜਾਂਚ ਕੀਤੀ ਗਈ। ਇਹਨਾਂ ਵਿੱਚੋਂ 211 ਵਿੱਚ ਮਿਲਾਵਟ ਪਾਈ ਗਈ। ਅੱਠ ਨਮੂਨਿਆਂ 'ਚ ਸੋਡਾ ਤੇ ਸ਼ੈਂਪੂ ਮਿਲਾਇਆ ਗਿਆ ਸੀ। ਦੋ ਨਮੂਨਿਆਂ

ਵਿੱਚ ਪੋਸਟਰ ਕਲਰ ਮਿਲਿਆ, ਰੇਲਵੇ ਸਟੇਸ਼ਨਾ ਅਤੇ ਪਬਲਿਕ ਥਾਵਾਂ ਤੇ ਚਾਹ ਦੀ ਦੁਕਾਨ ਵਿੱਚ ਅਜਿਹੇ ਦੁੱਧ ਦੀ ਵਰਤੋਂ ਦੀ ਆਮ ਹੈ। ਇਸ ਤੋਂ ਪਹਿਲਾਂ 2001 ਵਿੱਚ 1500 ਨਮੂਨੇ ਜਾਂਚ ਲਈ ਲੈਬਾਰਟਰੀ ਨੂੰ ਭੇਜੇ ਗਏ ਸਨ ਅਤੇ ਇਹਨਾਂ ਵਿੱਚੋਂ 375 ਵਿੱਚ ਮਿਲਾਵਟ ਪਾਈ ਗਈ ਸੀ। 2002 ਵਿੱਚ 2500 ਨਮੂਨਿਆਂ ਵਿੱਚੋਂ 700 ਵਿੱਚ ਮਿਲਾਵਟ ਪਾਈ ਗਈ। ਬਹੁਤੇ ਮਿਲਾਵਟੀ ਨਮੂਨੇ ਮੁਜ਼ੱਫ਼ਰਨਗਰ, ਜੇ. ਪੀ. ਨਗਰ, ਬਦਾਉਂ, ਮੁਰਾਦਾਬਾਦ ਤੇ ਬਰੇਲੀ ਜ਼ਿਲ੍ਹਿਆਂ ਵਿੱਚੋਂ ਲਏ ਗਏ ਸਨ।

ਬਿਹਾਰ 'ਚ ਵੀ ਮਿਲਾਵਟ ਸਮੱਗਰੀ ਫੜਨ ਦੀ ਕੋਸ਼ਿਸ਼ ਹੁੰਦੀ ਰਹੀ ਪਰ ਠੋਸ ਨਤੀਜੇ ਕੋਈ ਸਾਹਮਣੇ ਨਹੀਂ ਆਏ। ਰਾਜਥਾਨ ਵਿੱਚ ਡਾਕਟਰੀ ਅਤੇ ਸਿਹਤ ਵਿਭਾਗ ਦੇ ਅੰਕੜੇ ਦੱਸਦੇ ਹਨ ਕਿ 2002 ਵਿੱਚ ਕੋਲਡ ਡ੍ਰਿੰਕਸ ਦੇ 17 ਨਮੂਨੇ ਮਿਲਾਵਟੀ ਮਿਲੇ। ਇਸ ਤੋਂ ਇਲਾਵਾ ਸਭ ਤੋਂ ਵੱਧ ਮਿਲਾਵਟ ਪੀਸੀਆਂ ਹੋਈਆਂ ਮਿਰਚਾਂ ਵਿੱਚੋਂ ਮਿਲੀ। ਇਸ ਦੇ 14 ਨਮੂਨਿਆਂ ਵਿੱਚ ਮਿਲਾਵਟ ਪਾਈ ਗਈ। ਜੈਪੁਰ 'ਚ 2002 ਵਿੱਚ ਵੱਖ-ਵੱਖ ਭਾਗਾਂ ਨੇ ਖਾਧ ਪਦਾਰਥਾਂ ਦੇ 31 ਨਮੂਨੇ ਜਾਂਚ ਲਈ ਇਕੱਠੇ ਕੀਤੇ। ਇਹਨਾਂ ਵਿੱਚੋਂ ਸਿਰਫ਼ 4 ਨੂੰ ਛੱਡ ਕੇ ਬਾਕੀ ਸਾਰਿਆਂ ਵਿੱਚ ਮਿਲਾਵਟ ਮਿਲੀ। ਇਸ ਸਾਲ ਲਏ 180 ਨਮੂਨਿਆਂ ਵਿੱਚੋਂ 61 ਵਿੱਚ ਮਿਲਾਵਟ ਸੀ। ਰਾਜ ਦੇ ਰਸਦ ਵਿਭਾਗ ਨੇ ਪਿਛਲੇ ਸਾਲ ਨਕਲੀ ਘਿਉ ਬਣਾਉਣ ਦੇ ਕਈ ਕਾਰਖਾਨੇ ਫੜੇ ਸਨ। ਮਿਲਾਵਟ ਦੀ ਰੋਕਥਾਮ ਲਈ ਹਰ ਰਾਜ ਵਿੱਚ ਸਰਕਾਰੀ ਅਮਲਾ ਹੈ। ਪਰ ਜਿਸ ਪੈਮਾਨੇ 'ਤੇ ਮਿਲਾਵਟ ਹੋ ਰਹੀ ਹੈ, ਉਸ ਵਿੱਚ ਕਰਮਚਾਰੀਆਂ ਦੀ ਘਾਟ ਹੈ। ਇਸ ਤੋਂ ਇਲਾਵਾ ਜਾਂਚ ਲੈਬਾਰਟਰੀਆਂ ਵਿੱਚ ਵੀ ਪੂਰੀ ਤਰ੍ਹਾਂ ਸਹੂਲਤਾਂ ਨਹੀਂ ਹਨ। ਮਿਲਾਵਟ ਦੀ ਪੁਸਟੀ ਦੇ ਬਾਵਜੂਦ 20 ਤੋਂ 30 ਫੀਸਦੀ ਮਾਮਲਿਆਂ ਵਿੱਚ ਹੀ ਸਜ਼ਾ ਹੁੰਦੀ ਹੈ। ਖਾਣ ਦੀ ਹਰ ਚੀਜ਼ 'ਚ ਮਿਲਾਵਟ ਕਰਕੇ ਉਸਨੂੰ ਜ਼ਹਿਰੀਲੀ ਬਣਾਇਆ ਜਾ ਰਿਹਾ ਹੈ। ਵਾੜ ਹੀ ਖੇਤ ਨੂੰ ਖਾ ਰਹੀ ਹੈ। ਨਮੂਨੇ ਭਰਨ ਵਾਲਿਆਂ ਨੂੰ ਮਿਲਾਵਟ ਕਰਨ ਵਾਲੇ ਮਹੀਨਾਵਾਰ ਪੈਸੇ ਭਰਦੇ ਹਨ ਜੋ ਉਚਅਧਿਕਾਰੀਆਂ ਤੱਕ ਹਿੱਸੇਵਾਰ ਭੇਜੇ ਜਾਂਦੇ ਹਨ। ਮਿਲਾਵਟੀ ਚੀਜ਼ਾਂ ਦੇ ਨਮੂਨੇ ਭਰਨ ਤੋਂ ਗੁਰੇਜ਼ ਕੀਤਾ ਜਾਂਦਾ ਹੈ ਅਤੇ ਛੋਟੇ ਦੁਕਾਨਦਾਰਾਂ ਨੂੰ ਖਾਨਾਪੂਰਤੀ ਕਰਨ ਲਈ ਨਿਸ਼ਾਨਾ ਬਣਾਇਆ ਜਾਂਦਾ ਹੈ। ਸਮੁੱਚਾ ਪ੍ਰਬੰਧ ਵਿੱਚ ਮੁਨਾਫ਼ਾ ਅਤੇ ਭ੍ਰਿਸ਼ਟਾਚਾਰ ਹੀ ਭਾਰੂ ਹਨ, ਇਸ ਲਈ ਲੋਕਾਂ ਦੀ ਸਿਹਤ ਦਾਅ 'ਤੇ ਲੱਗੀ ਹੋਈ ਹੈ। ਇਸ ਰੁਝਾਨ ਨੂੰ ਰੋਕਣ ਲਈ ਸਾਂਝੇ ਹੰਭਲੇ ਦੀ ਜ਼ਰੂਰਤ ਹੈ।

*ਮਿੰਨੀ ਕਹਾਣੀ*

## ਕੰਜਕਾਂ

*ਜਤਿੰਦਰ ਭਾਰਤੀ*

ਸਰਕਾਰ ਵੱਲੋਂ ਭਰੂਣ ਟੈਸਟ ਕਰਾਉਣ ਅਤੇ ਕਰਨ 'ਤੇ ਪਾਬੰਦੀ ਲੱਗੀ ਹੋਣ ਦੇ ਬਾਵਜੂਦ ਵੀ ਉਹ ਕਿਸੇ ਹਸਪਤਾਲ ਵਿੱਚ ਅੰਦਰਖਾਤੇ ਭਰੂਣ ਟੈਸਟ ਕਰਾਉਣ ਵਿੱਚ ਕਾਮਯਾਬ ਹੋ ਹੀ ਗਿਆ। ਭਰੂਣ ਟੈਸਟ ਤੋਂ ਬਾਅਦ ਉਹ ਅੱਜ ਬੜਾ ਖੁਸ਼ ਨਜ਼ਰ ਆ ਰਿਹਾ ਸੀ। ਉਸ ਦੇ ਚਿਹਰੇ ਤੇ ਖੁਸ਼ੀ ਦੀ ਝਲਕ ਸਾਫ਼ ਦਿਖਾਈ ਦੇ ਰਹੀ ਸੀ। ਉਸ ਨੂੰ ਆਪਣੀ ਸੁੱਖੀ ਹੋਈ ਸੁੱਖ ਪੂਰੀ ਹੁੰਦੀ ਜਾਪ ਰਹੀ ਸੀ ਕਿਉਂਕਿ ਉਹ ਕਿਸੇ ਦੇ ਕਹਿਣ ਤੇ ਇਸ ਵਾਰ ਪਹਾੜਾਂ ਵਾਲੀ ਮਾਈ ਦੇ ਜਾ ਕੇ ਸੁੱਖ ਸੁੱਖ ਕੇ ਆਇਆ ਸੀ ਕਿ ਮਾਈ ਮੈਨੂੰ ਲਾਲ ਦੀ ਦਾਤ ਬਖਸ਼ ਮੈਂ ਤੇਰੀ ਕੜਾਹੀ ਕਰੂੰਗਾ। ਉਸ ਨੂੰ ਸੁੱਖ ਦਾ ਅਸਰ ਹੋ ਗਿਆ ਲੱਗਦਾ ਸੀ। ਉਸ ਲਈ ਇਹ ਕਿਸੇ ਚਮਤਕਾਰ ਤੋਂ ਘੱਟ ਨਹੀਂ ਸੀ ਕਿ ਉਸ ਦੀ ਇੱਛਾ ਪੂਰੀ ਹੋ ਗਈ ਸੀ। ਉਸ ਦੇ ਵਿਸ਼ਵਾਸ ਦਾ ਕਾਰਣ ਇਹ ਵੀ ਸੀ ਕਿ ਜਦੋਂ ਉਸਨੇ ਇਸ ਤੋਂ ਪਹਿਲਾਂ ਭਰੂਣ ਟੈਸਟ ਕਰਵਾਇਆ ਸੀ ਤਾਂ ਭਰੂਣ ਲੜਕੀ ਦਾ ਹੋਣ ਕਾਰਨ ਉਸਦੀ ਕੁੱਖ ਵਿੱਚ ਹੀ ਹੱਤਿਆ ਕਰਵਾ ਦਿੱਤੀ ਸੀ ਫਿਰ ਉਸ ਤੋਂ ਬਾਅਦ ਹੀ ਉਹ ਕਿਸੇ ਦੇ ਕਹਿਣ ਤੇ ਹੀ ਸੁੱਖ ਸੁੱਖ ਕੇ ਆਇਆ ਸੀ। ਅੱਜ ਤਾਂ ਉਸਨੂੰ ਮੰਨਤ ਪੂਰੀ ਹੋਣ ਤੇ ਕੜਾਹੀ ਕਰ ਦੇਣ ਦਾ ਆਪਣਾ ਫਰਜ਼ ਪੂਰਾ ਕਰ ਦੇਣਾ ਚਾਹੀਦਾ ਹੈ, ਇਹ ਸੋਚ ਕੇ ਉਸਨੇ ਆਪਣੇ ਘਰ ਮਾਈ ਦੀ ਕੜਾਹੀ ਕੀਤੀ, ਦਾਲ ਰੋਟੀ, ਫਲ-ਫਰੂਟ, ਪ੍ਰਸਾਦ ਆਦਿ ਤਿਆਰ ਕਰਕੇ ਆਂਢ-ਗੁਆਂਢ ਦੀਆ ਕੰਜਕਾਂ (ਛੋਟੀਆਂ ਬੱਚੀਆਂ) ਨੂੰ ਬੜੇ ਮਾਣ ਸਤਿਕਾਰ ਨਾਲ ਬੁਲਾਇਆ। ਉਹਨਾਂ ਦੀ ਪੂਜਾ ਕੀਤੀ, ਖਾਣਾ ਖੁਆਇਆ, ਫਲ ਫਰੂਟ ਖਵਾਏ ਤੇ ਪ੍ਰਸਾਦ ਦਿੱਤਾ। ਉਹਨਾਂ ਦੇ ਪੈਰ ਪਤੀ-ਪਤਨੀ ਦੋਵਾਂ ਨੇ ਧੋਤੇ। ਬਹੁਤ ਪਿਆਰ ਸਤਿਕਾਰ ਨਾਲ ਉਹਨਾਂ ਕੰਜਕਾਂ ਨੂੰ ਮਾਈ ਦੀਆਂ ਚੁੰਨੀਆਂ ਅਤੇ ਪੈਸੇ ਵੀ ਦਿੱਤੇ। ਇਹ ਸਭ ਕਰ ਕੇ ਉਹ ਆਪਣੇ ਆਪ ਨੂੰ ਬਹੁਤ ਵੱਡੀ ਜ਼ੁੰਮੇਵਾਰੀ ਤੋਂ ਮੁਕਤ ਸਮਝ ਰਿਹਾ ਸੀ ਅਤੇ ਆਪਣੇ ਆਪ ਨੂੰ ਪੁੰਨ ਦਾ ਭਾਗੀ ਮਹਿਸੂਸ ਕਰ ਰਿਹਾ ਸੀ। ਪਰ ਮੈਂ ਇਸ ਸਾਰੇ ਵਰਤਾਰੇ ਨੂੰ ਦੇਖ ਕੇ ਕੁੱਖ ਵਿੱਚ ਹੋਈ ਕੰਜਕ ਦੀ ਹੱਤਿਆ ਅਤੇ ਘਰੋਂ ਬਾਹਰ ਦੀਆਂ ਕੰਜਕਾਂ ਦੀ ਪੂਜਾ ਕਰਨ ਦੀ ਇਸ ਦੋਗਲੀ ਚਾਲ ਬਾਰੇ ਸੋਚ ਰਿਹਾ ਸੀ।

*ਮੈਨੂੰ ਜਾਪਦਾ ਹੈ ਕਿ ਜਾਤੀ ਰੱਬ ਦਾ ਸੰਕਲਪ ਮਨੁੱਖੀ ਵਿਕਾਸ ਦੌਰਾਨ ਹੀ ਪੈਦਾ ਹੋਇਆ ਅਤੇ ਮੈਂ ਇਸਨੂੰ ਬਹੁਤ ਗੰਭੀਰਤਾ ਨਾਲ ਨਹੀਂ ਲੈਂਦਾ। ਮੈਂ ਮਨੁੱਖੀ ਸਮਝ ਤੋਂ ਬਾਹਰ ਕਿਸੇ ਉਦੇਸ਼ ਜਾਂ ਨਿਸ਼ਾਨੇ ਨੂੰ ਨਹੀਂ ਮੰਨਦਾ। ਵਿਗਿਆਨ ਤੇ ਇਹ ਦੋਸ਼ ਲਾਇਆ ਜਾਂਦਾ ਹੈ ਕਿ ਇਸਨੇ ਨੈਤਿਕਤਾ ਨੂੰ ਘਟਾ ਦਿੱਤਾ ਹੈ ਪਰ ਇਹ ਗਲਤ ਇਲਜ਼ਾਮ ਹੈ। ਇੱਕ ਵਿਅਕਤੀ ਦਾ ਵਿਵਹਾਰ ਹਮਦਰਦੀ, ਸਿੱਖਿਆ, ਸਮਾਜਿਕ ਲੋੜਾਂ ਅਤੇ ਸਮਾਜਕ ਬੰਧਨਾਂ ਤੇ ਅਧਾਰਿਤ ਹੋਣਾ ਚਾਹੀਦਾ ਹੈ ਨਾ ਕਿ ਕਿਸੇ ਧਾਰਮਿਕ ਅਧਾਰ ਜਾਂ ਵਿਸ਼ਵਾਸ ਤੇ। ਮਨੁੱਖ ਦੀ ਸਥਿਤੀ ਸੱਚਮੁੱਚ ਹੀ ਬਹੁਤ ਤਰਸਯੋਗ ਹੋਵੇਗੀ ਜੇਕਰ ਹਮੇਸ਼ਾਂ ਉਸਦੇ ਸਿਰ ਤੇ ਮੌਤ ਬਾਅਦ ਮਿਲਣ ਵਾਲੇ ਕਿਸੇ ਕਾਲਪਨਿਕ ਇਨਾਮ ਜਾਂ ਦੰਡ ਦੀ ਤਲਵਾਰ ਲਟਕਦੀ ਰਹੇ।*

**ਮਹਾਨ ਭੌਤਿਕ ਵਿਗਿਆਨੀ ਐਲਬਰਟ ਆਈਨਸਟਾਈਨ**



# ਪਾਖੰਡੀਆਂ ਨਾਲ ਟੱਕਰ

### ਸਥਾਨਕ ਪੁਲੀਸ ਵੱਲੋਂ ਸਹਿਯੋਗ ਨਾ ਦੇਣ ਦੇ ਬਾਵਜੂਦ ਬਾਬੇ ਤੋਂ ਲਿਖਤੀ ਮੁਆਫੀਨਾਮਾ ਲਿਆ

ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਨੌਸ਼ਹਿਰਾ ਮੱਝਾ ਸਿੰਘ ਕੋਲ ਪਿੰਡ ਕੋਟਲੀ ਲੇਹਲ, ਥਾਣਾ ਘੁਮਾਣ (ਜ਼ਿਲ੍ਹਾ ਗੁਰਦਾਸਪੁਰ) ਦੇ ਅੰਮ੍ਰਿਤਧਾਰੀ ਅਖੌਤੀ ਬਾਬੇ ਸਰਬਜੀਤ ਸਿੰਘ ਬਾਰੇ ਸ਼ਿਕਾਇਤ ਆਈ ਕਿ ਉਕਤ ਬਾਬਾ ਆਪਣੇ ਘਰ ਵਿੱਚ ਗੁਰੂ ਗ੍ਰੰਥ ਸਾਹਿਬ ਰੱਖ ਕੇ ਲੋਕਾਂ ਨੂੰ ਪੁੱਛਾਂ ਦੇਣ ਅਤੇ ਜਲ ਕਰਕੇ ਦੇਣ ਦਾ ਧੰਦਾ ਕਰਦਾ ਹੈ। ਜਿਸ ਤੇ ਗੌਰ ਕਰਦਿਆਂ ਇਕਾਈ ਦੇ ਜਨਰਲ ਸਕੱਤਰ ਗੁਰਨਾਮ ਤੱਖਰ ਅਤੇ ਸਰਗਰਮ ਅਹੁਦੇਦਾਰ ਸਵਿੰਦਰ ਸਿੰਘ ਦੀ ਡਿਊਟੀ ਲਾਈ ਗਈ ਕਿ ਉਹ ਬਾਬੇ ਦੀ ਤਹਿਕੀਕਾਤ ਕਰੇ। ਉਕਤ ਦੋਵਾਂ ਕਾਰਕੁੰਨਾਂ ਨੇ 11 ਅਗਸਤ ਨੂੰ ਬਾਬੇ ਕੋਲ ਜਾ ਕੇ ਧਾਗੇ ਕਰਕੇ ਦੇਣ ਅਤੇ ਪੁੱਛਾਂ ਦੇਣ ਬਾਰੇ ਅੱਖੀਂ ਦੇਖਿਆ। ਇਸ ਬਾਬਤ ਮਿਤੀ 18 ਅਗਸਤ ਨੂੰ ਜ਼ਿਲ੍ਹਾ ਪ੍ਰਧਾਨ ਸਤਨਾਮ ਕਿਰਤੀ ਦੀ ਰਹਿਨੁਮਾਈ ਹੇਠ ਤਰਕਸ਼ੀਲਾਂ ਦੀ ਟੀਮ ਐਸ ਐਸ ਪੀ ਬਟਾਲਾ ਨੂੰ ਸੁਰੱਖਿਆ ਲਈ ਬੇਨਤੀ ਕਰਨ ਪੁੱਜੀ ਜਿਸ ਤੇ ਐਸ ਐਸ ਪੀ ਸਾਹਿਬ ਨੇ ਸਬੰਧਤ ਥਾਣਾ ਮੁਖੀ ਨੂੰ ਲੋੜੀਂਦੀ ਸੁਰੱਖਿਆਂ ਦੇਣ ਦਾ ਹੁਕਮ ਲਿਖਤੀ ਰੂਪ ਵਿੱਚ ਕੀਤਾ। ਜਦ ਤਰਕਸ਼ੀਲ ਨਿਰਮਲ ਬਿੱਟਾ, ਦਿਲਬਾਗ ਚਾਹਲ, ਗੁਰਨਾਮ ਤੱਖਰ, ਸਵਿੰਦਰ ਸਿੰਘ ਧਾਰੀਵਾਲ ਭੋਜਾ, ਸੰਦੀਪ ਕੁਮਾਰ, ਬਲਜੀਤ, ਸਿੰਘ, ਗੁਰਮਹੰਤ ਸਿੰਘ, ਸੁੱਚਾ ਸਿੰਘ ਪਸਨਾਵਾਲ ਅਤੇ ਸ਼ਮਸ਼ੇਰ ਪੰਜਗਰਾਈਂ ਥਾਣਾ ਘੁਮਾਣ ਪੁੱਜੇ ਤਾਂ ਬੇਨਤੀ ਕਰਨ ਤੇ ਮੁੱਖ ਮੁਨਸ਼ੀ ਜੋਗਿੰਦਰ ਸਿੰਘ ਟਾਲਮਟੋਲ ਕਰਦਾ ਰਿਹਾ ਅਤੇ ਜ਼ਿਲ੍ਹਾ ਮੁਖੀ ਤੋਂ ਦੁਬਾਰਾ ਆਗਿਆ ਲੈਣ ਦਾ ਬਹਾਨਾ ਲਾਉਂਦਾ ਰਿਹਾ। ਕੋਈ 2 ਘੰਟੇ ਦੀ ਉਡੀਕ ਬਾਅਦ ਤਰਕਸ਼ੀਲ ਬਿਨਾਂ ਸੁਰੱਖਿਆ ਦੇ ਪਿੰਡ ਕੋਟਲੀ ਲੇਹਲ ਪੁੱਜੇ ਜਿੱਥੇ ਜਾ ਕੇ ਪਤਾ ਲੱਗਾ ਕਿ ਤਰਕਸ਼ੀਲਾ ਬਾਰੇ ਤਾਂ ਬਾਬੇ ਨੂੰ 2 ਘੰਟੇ ਪਹਿਲਾਂ ਹੀ ਸੂਚਨਾ ਪਹੁੰਚ ਚੁੱਕੀ ਸੀ ਜਿਸ ਕਾਰਨ ਤਾਂਤਰਿਕ ਬਾਬੇ ਨੇ ਸ਼ਰਧਾਲੂ ਔਰਤਾਂ ਨੂੰ ਤਾਂ ਖਿਸਕਾ ਦਿੱਤਾ ਆਪਣੇ ਹਮਾਇਤੀ ਵੱਡੀ ਗਿਣਤੀ ਵਿੱਚ ਇਕੱਠੇ ਕੀਤੇ ਹੋਏ ਸਨ। ਖੈਰ ਤਰਕਸ਼ੀਲਾਂ ਨੇ ਸੂਝ ਸਿਆਣਪ ਅਤੇ ਸਹਿਜਤਾ ਤੋਂ ਕੰਮ ਲੈ ਕਿ ਪੰਚਾਇਤ ਦੀ ਹਾਜ਼ਰੀ ਵਿੱਚ ਬਾਬੇ ਤੋਂ ਲੁੱਟ ਦਾ ਧੰਦਾ ਬੰਦ ਕਰਨ ਦਾ ਅਹਿਦ ਲਿਆ ਅਤੇ ਲਿਖਤੀ ਮੁਆਫ਼ੀਨਾਮਾ ਲਿਖਵਾਇਆ। ਵਾਪਸੀ ਸਮੇਂ ਤਰਕਸ਼ੀਲ ਟੀਮ ਨੇ ਥਾਣਾ ਮੁਖੀ ਹਰਜੀਤ ਬਾਜਵਾ ਨਾਲ ਸੰਪਰਕ ਕੀਤਾ ਤਾਂ ਉਹ ਵੀ ਮੁੱਖ ਮੁਨਸ਼ੀ ਵਾਂਗ ਹੀ ਟਾਲਮਟੋਲ ਕਰਦੇ ਰਹੇ ਜਿਸ ਕਾਰਨ ਤਰਕਸੀਲਾਂ ਅੰਦਰ ਭਾਰੀ ਰੋਸ ਪਾਇਆ ਜਾ ਰਿਹਾ ਹੈ।

### ਪੈਸੇ ਵਾਪਸ ਕਰਵਾਏ ਤੇ ਠੱਗੀ ਦਾ ਅੱਡਾ ਬੰਦ ਕਰਵਾਇਆ

ਪਿੰਡ ਗੁਰੂਸਰ ਜੋਧਾ ਤਹਿ. ਮਲੋਟ ਵਿਖੇ ਇੱਕ ਅਖੌਤੀ ਮਾਤਾ ਇੱਕ ਮਹੀਨੇ ਤੋਂ ਆਪਣੀ ਲੁੱਟ ਦਾ ਅੱਡਾ ਚਲਾ ਰਹੀ ਸੀ। ਲਖਵਿੰਦਰ ਸਿੰਘ ਵਾਸੀ ਗੁਰੂਸਰ ਜੋਧਾ ਜੋ ਕਿ ਬੋਰਾਂ ਦਾ ਮਿਸਤਰੀ ਹੈ, ਅਕਸਰ ਆਪਦੇ ਕੰਮ ਸਬੰਧੀ ਬਾਹਰ ਪਿੰਡਾਂ ਵਿੱਚ ਚਲਾ ਜਾਂਦਾ ਸੀ। ਉਸ ਦੀ ਗੈਰ ਹਾਜ਼ਰੀ ਵਿੱਚ ਉਸ ਦੀ ਘਰਵਾਲੀ ਤੇ ਬੱਚਿਆਂ ਨੂੰ ਆਪਣੇ ਏਜੰਟਾਂ ਦੀ ਸਹਾਇਤਾ ਨਾਲ ਮਾਤਾ ਨੇ ਆਪਣੇ ਜਾਲ ਵਿੱਚ ਫਸਾ ਲਿਆ। ਘਰ ਦਾ ਉਪਾਅ ਕਰਨ ਦਾ ਢੌਂਗ ਕਰਕੇ 750 ਰੁਪਏ ਅਤੇ ਕੱਪੜੇ ਵਗੈਰਾ ਲਏ। ਜਦੋਂ ਲਖਵਿੰਦਰ ਸਿੰਘ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਉਸਨੇ ਅਬੋਹਰ ਇਕਾਈ ਦੇ ਮੈਂਬਰ ਸੁਖਦੇਵ ਸਿੰਘ ਮਲੂਕਪੁਰ ਨਾਲ ਸੰਪਰਕ ਕੀਤਾ। ਕੇਸ ਦੀ ਗੰਭੀਰਤਾ ਨੂੰ ਦੇਖਦੇ ਹੋਏ ਫੌਰੀ ਤੌਰ ਤੇ ਮਾ. ਕੁਲਜੀਤ ਸਿੰਘ, ਰਮੇਸ਼, ਸੁਖਦੇਵ ਅਤੇ ਕਰਾਈਮ ਫਰੀ ਇੰਡੀਆ ਦੇ ਰਵਿੰਦਰ ਕੁਮਾਰ ਜੋਧਾ ਪਹੁੰਚੇ।

ਸਰਪੰਚ ਸੁਰਿੰਦਰ ਕੁਮਾਰ, ਮੋਹਨ ਸਿੰਘ ਪੰਚ, ਬਲਵੀਰ ਸਿੰਘ ਸਾਬਕਾ ਸਰਪੰਚ ਨਾਲ ਗੱਲਬਾਤ ਕਰਕੇ ਅਖੌਤੀ ਮਾਤਾ ਦਾ ਠੱਗੀ ਦਾ ਅੱਡਾ ਬੰਦ ਕਰਵਾਇਆ ਅਤੇ ਲਖਵਿੰਦਰ ਸਿੰਘ ਨੇ 750 ਰੁਪਏ ਵਾਪਸ ਕਰਵਾਏ। ਇਕੱਠੇ ਹੋਏ ਲੋਕਾਂ ਨੂੰ ਸੁਖਦੇਵ ਸਿੰਘ ਨੇ ਟਰਿੱਕ ਦਿਖਾਏ। ਮਾ. ਕੁਲਜੀਤ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ।

### ਅਖੌਤੀ ਮਾਤਾ ਦਾ ਪਰਦਾਫਾਸ਼ ਕੀਤਾ

ਪਿੰਡ ਸੈਯਦਾ ਵਾਲੀ ਤੇ ਧਰਮਪੁਰਾ ਸੜਕ ਤੇ ਇੱਟਾਂ ਦੇ ਭੱਠੇ ਤੇ ਇੱਕ 10-12 ਸਾਲ ਦੀ ਲੜਕੀ ਪਿਛਲੇ 8-9 ਮਹੀਨਿਆਂ ਤੋਂ ਮਾਤਾ ਆਉਣ ਦਾ ਢੌਂਗ ਕਰਕੇ ਬੈਠੀ ਸੀ। ਆਏ ਲੋਕਾਂ ਨੂੰ ਆਸ਼ੀਰਵਾਦ ਦਿੰਦੀ ਸੀ। ਲੋਕਾਂ ਨੂੰ ਇਹ ਪ੍ਰਚਾਰ ਕਰ ਰੱਖਿਆ ਸੀ ਕਿ ਇਹ ਕੁਝ ਖਾਂਦੀ-ਪੀਂਦੀ ਨਹੀਂ ਹੈ। ਕਾਫ਼ੀ ਲੋਕਾਂ ਦੀ ਭੀੜ ਇਕੱਠੀ ਹੋਣੀ ਸ਼ੁਰੂ ਹੋ ਗਈ। ਹੌਲੀ ਹੌਲੀ ਜੂਏਬਾਜ਼ਾਂ, ਸੱਟੇਬਾਜ਼ਾਂ ਅਤੇ ਹੋਰ ਗਲਤ ਅਨਸਰਾਂ ਦਾ ਵੀ ਤਾਂਤਾ ਲੱਗਣਾ ਸ਼ੁਰੂ ਹੋ ਗਿਆ। ਜਿਸ ਕਰਕੇ ਦੋਹਨੋਂ ਪਿੰਡਾਂ ਵਿੱਚ ਰੋਸ ਪੈਦਾ ਹੋ ਗਿਆ। ਲੜਕੀ ਦਾ ਪਿਤਾ ਈਸ਼ਰ ਦਿਆਲ ਵੀ ਭੱਠੇ ਦੇ ਕਵਾਟਰਾਂ ਤੇ ਕਬਜ਼ਾ ਕਰਨਾ ਚਾਹੁੰਦਾ ਸੀ। ਪਰੇਸ਼ਾਨ ਹੋ ਕੇ ਭੱਠੇ ਦੇ ਮਾਲਕ ਮਿਲਖ ਰਾਜ ਅਤੇ ਪਿੰਡ ਦੇ ਜਿੰਮੇਦਾਰ ਵਿਅਕਤੀਆਂ ਨੇ ਇਕਾਈ ਅਬੋਹਰ ਨਾਲ ਸੰਪਰਕ ਕੀਤਾ। ਸੁਖਦੇਵ ਸਿੰਘ, ਰਮੇਸ਼ ਕੁਮਾਰ, ਕੁਲਜੀਤ ਤੇ ਮੁਕੇਸ਼ ਦੀ ਜ਼ਿੰਮੇਵਾਰੀ ਲਗਾਈ ਗਈ।

ਪਿੰਡ ਧਰਮਪੁਰਾ ਤੇ ਸੈਯਦਾ ਦੀ ਪੰਚਾਇਤ ਤੇ ਭਾਰੀ ਲੋਕਾਂ ਦੇ ਇਕੱਠ ਹੋਇਆ। ਇਕਾਈ ਦੇ ਸੀਨੀਅਰ ਆਗੂ ਗਨਪਤ ਰਾਮ ਤੇ ਭਗਵਾਨ ਦਾਸ ਜੇ. ਈ. ਨੇ ਮਾਤਾ ਨੂੰ ਆਪਣੀ ਸ਼ਕਤੀ ਨਾਲ ਕੋਈ ਚਮਤਕਾਰ ਵਿਖਾਉਣ ਲਈ ਚੈਲਿੰਜ ਕੀਤਾ ਪਰ ਮਾਤਾ ਕੋਈ ਚਮਤਕਾਰ ਨਾ ਦਿਖਾ ਸਕੀ।

ਭਰੀ ਪੰਚਾਇਤ ਵਿੱਚ ਅਖੌਤੀ ਮਾਤਾ ਦੇ ਪਿਤਾ ਈਸ਼ਵਰ ਦਿਆਲ ਜੋ ਕਿ ਉੱਤਰ ਪ੍ਰਦੇਸ਼ ਦੇ ਮੈਨਪੁਰੀ ਜ਼ਿਲ੍ਹੇ ਦਾ ਰਹਿਣ ਵਾਲਾ ਹੈ ਨੇ ਸਵੀਕਾਰ ਕੀਤਾ ਕਿ ਉਸਦੀ ਲੜਕੀ ਕੋਲ ਕੋਈ ਚਮਤਕਾਰੀ ਸ਼ਕਤੀ ਨਹੀਂ ਹੈ। ਇਹ ਸਭ ਕੁਝ ਮੈਂ ਲਾਲਚ ਵੱਸ ਕਰ ਰਿਹਾ ਹਾਂ। ਉਸਨੇ ਲਿਖਤੀ ਤੇ ਜ਼ੁਬਾਨੀ ਤੌਰ ਤੇ ਹੱਥ ਜੋੜ ਕੇ ਲੋਕਾਂ ਤੋਂ ਮਾਫ਼ੀ ਮੰਗੀ ਤੇ ਇੱਥੋਂ ਪਰਿਵਾਰ ਨੂੰ ਲੈ ਕੇ ਚਲਾ ਜਾਵਾਂਗਾ। ਪੁਲਿਸ ਦੀ ਹਾਜ਼ਰੀ ਵਿੱਚ ਈਸ਼ਵਰ ਦਿਆਲ ਆਪਣੇ ਪਰਿਵਾਰ ਸਮੇਤ, ਪੰਚਾਇਤ ਵਿੱਚ ਕੀਤੇ ਫੈਸਲੇ ਅਨੁਸਾਰ ਉਥੋਂ ਚਲਾ ਗਿਆ।

ਲੋਕਾਂ ਦੇ ਇਕੱਠ ਵਿੱਚ ਸੁਖਦੇਵ ਸਿੰਘ ਮਲੂਕ ਨੇ ਜਾਦੂ ਦੇ ਸ਼ੋਅ ਦਿਖਾਏ ਤੇ ਗਨਪਤ ਰਾਮ ਨੇ ਸੁਸਾਇਟੀ ਬਾਰੇ ਜਾਣਕਾਰੀ ਦਿਤੀ। ਇਸ ਤਰ੍ਹਾਂ ਦੇ ਹੋਰ ਪਾਖੰਡੀਆਂ ਤੋਂ ਬਚਣ ਦੀ ਅਪੀਲ ਕੀਤੀ।

ਮਿਲਖ ਰਾਜ ਭੱਠਾ ਮਾਲਿਕ ਨੇ ਮੈਂਬਰਾਂ ਦਾ ਧੰਨਵਾਦ ਕੀਤਾ ਅਤੇ ਇਕਾਈ ਸਹਾਇਤਾ ਲਈ 2600 ਰੁਪਏ ਫੰਡ ਦਿੱਤਾ।

*ਜਗਦੀਸ਼ ਕੁਮਾਰ ਕਿੱਕਰ ਖੇੜਾ*

# ਪਾਖੰਡੀਆਂ ਨਾਲ ਟੱਕਰ

## 'ਮਾਤਾ' ਨੂੰ ਲੋਕ ਕਚਿਹਰੀ ਵਿੱਚ ਦੁਬਾਰਾ ਮੁਆਫੀ ਮੰਗਣੀ ਪਈ

ਚਮਤਕਾਰੀ ਸ਼ਕਤੀ ਦਿਖਾਕੇ ਤਰਕਸ਼ੀਲ ਸੁਸਾਇਟੀ ਵੱਲੋਂ ਰੱਖਿਆ 5 ਲੱਖ ਦਾ ਇਨਾਮ ਜਿੱਤਣ ਦਾ ਦਾਅਵਾ ਕਰਨ ਵਾਲੀ ਪਿੰਡ ਲਹੌਰੀ ਮੱਲ ਨੇੜੇ ਥਾਣਾ ਘਰਿੰਡਾ ਦੀ ਬਾਬਾ ਬਣੀ ਔਰਤ ਬਲਬੀਰ ਕੌਰ ਪਤਨੀ ਸਕੱਤਰ ਸਿੰਘ ਨੇ ਆਪਣੀ ਹਾਰ ਕਬੂਲਦਿਆਂ ਚੈਲਿੰਜ ਤੋਂ ਇੱਕ ਹਫਤਾ ਪਹਿਲਾਂ ਹੀ ਮੀਡੀਆ ਵਿੰਗ ਦੇ ਜੋਨ ਆਗੂ ਸੁਖਦੀਪ ਸਿੰਘ ਪੱਤਰਕਾਰ ਦੇ ਪਿੰਡ ਗੋਪਾਲਪੁਰ ਜਾਕੇ ਮੁਆਫੀ ਮੰਗੀ ਸੀ ਅਤੇ ਅੱਗੇ ਤੋਂ ਪੁੱਛਾਂ ਆਦਿ ਦਾ ਧੰਦਾ ਨਾ ਕਰਨ ਦਾ ਵਾਅਦਾ ਕੀਤਾ ਸੀ।

ਪਰ ਪਿੰਡ ਦੇ ਮੋਹਤਬਰਾਂ ਦੀ ਹਾਜਰੀ ਵਿੱਚ ਦਿੱਤੇ ਮੁਆਫੀਨਾਮੇ ਦੇ ਬਾਵਜੂਦ ਉਸਨੇ ਦੋ ਤਿੰਨ ਦਿਨ ਬਾਅਦ ਹੀ ਪੁੱਛਾਂ ਦੇ ਕੇ ਲੋਕਾਂ ਨੂੰ ਮੁੜ ਲੁੱਟਣਾ ਸ਼ੁਰੂ ਕਰ ਦਿੱਤਾ। ਉਸ ਵੱਲੋਂ ਹੋਰ ਵੀ ਕਾਫੀ ਗਲਤ ਪ੍ਰਚਾਰ ਕੀਤਾ ਜਾ ਰਿਹਾ ਸੀ ਜਿਵੇਂ ਕਿ ਵਿਰੋਧ ਕਰਨ ਵਾਲਿਆਂ ਤੇ ਇੱਛਾਧਾਰੀ ਨਾਗ ਛੱਡਿਆ ਜਾਵੇਗਾ। ਜੋਨ ਆਗੂਆਂ ਨੇ ਮਸਲੇ ਨੂੰ ਪਹਿਲ ਦੇ ਆਧਾਰ ਤੇ ਹੱਲ ਕਰਨ ਲਈ 2 ਅਕਤੂਬਰ ਨੂੰ ਲੋਕਾਂ ਨੂੰ ਘਰਿੰਡਾ ਥਾਣੇ ਦੇ ਸਾਹਮਣੇ ਪਹੁੰਚਣ ਦੀ ਅਪੀਲ ਕੀਤੀ। ਸੈਂਕੜਿਆਂ ਦੀ ਗਿਣਤੀ ਵਿੱਚ ਲੋਕ ਥਾਣੇ ਦੇ ਅੱਗੇ ਇਕੱਤਰ ਹੋ ਗਏ। ਐਸ. ਐਚ. ਓ. ਨੇ ਤਰਕਸ਼ੀਲ ਆਗੂਆਂ ਦੇ ਕਹਿਣ ਤੇ ਮਾਤਾ ਬਲਬੀਰ ਕੌਰ ਨੂੰ ਥਾਣੇ ਮੰਗਵਾ ਲਿਆ ਅਤੇ ਪਹਿਲੇ ਮੁਆਫੀਨਾਮੇ ਬਾਰੇ ਪੁਛਿਆ। ਉਸਨੇ ਕਿਹਾ ਕਿ ਮੈਂ ਪਹਿਲਾਂ ਹੀ ਮੁਆਫੀਨਾਮਾ ਦੇ ਚੁੱਕੀ ਹਾਂ ਅਤੇ ਹੁਣ ਮੈਂ ਇਹ ਕੰਮ ਛੱਡ ਦਿੱਤਾ ਹੈ। ਜਦ ਸੁਸਾਇਟੀ ਮੈਂਬਰਾਂ ਨੇ ਦੋ ਦਿਨ ਪਹਿਲਾਂ ਦਿੱਤੀ ਹੋਈ ਸਮੱਗਰੀ ਅਤੇ ਹੋਈ ਗੱਲਬਾਤ ਬਾਰੇ ਜਿਕਰ ਕੀਤਾ ਤਾਂ ਉਸਨੂੰ ਸ਼ਰਮਿੰਦੇ ਹੋਣਾ ਪਿਆ। ਉਸਨੇ ਦੁਬਾਰਾ ਲਿਖਤੀ ਰੂਪ ਵਿੱਚ ਅਤੇ ਹਾਜਰ ਲੋਕਾਂ ਦੇ ਇਕੱਠ ਵਿੱਚ ਹੱਥ ਜੋੜ ਕੇ ਮੁਆਫੀ ਮੰਗਣੀ ਪਈ। ਪੁਲੀਸ ਵੱਲੋਂ ਇੱਕ ਹੱਥਲਿਖਤ ਇਸ਼ਤਿਹਾਰ ਉਸਦੇ ਡੇਰੇ ਦੇ ਬਾਹਰ ਚਿਪਕਾਉਣ ਦੀ ਹਦਾਇਤ ਕੀਤੀ ਗਈ ਜਿਸ ਵਿੱਚ ਲਿਖਿਆ ਸੀ.

*ਮੈਂ ਗੱਦੀ ਲਾਉਣੀ, ਪੁੱਛਾਂ ਜਾਂ ਖੇਡ ਦੇਣੀ ਬੰਦ ਕਰ ਦਿੱਤੀ ਹੈ ਅਤੇ ਮੇਰੇ ਕੋਲ ਕੋਈ ਗੈਬੀ ਸ਼ਕਤੀ ਨਹੀਂ। ਮੈਂ ਪਾਖੰਡ ਕਰਦੀ ਰਹੀ ਹਾਂ ਅਤੇ ਅੱਗੇ ਤੋਂ ਅਜਿਹਾ ਨਹੀਂ ਕਰਾਂਗੀ। ------- ਬਲਬੀਰ ਕੌਰ।*

ਇਸ ਮੌਕੇ 'ਤੇ ਸੂਬਾਈ ਮੀਡੀਆ ਇੰਚਾਰਜ ਸੁਮੀਤ ਸਿੰਘ. ਜੋਨ ਮੀਡੀਆ ਇੰਚਾਰਜ ਪੱਤਰਕਾਰ ਸੁਖਦੀਪ ਸਿੰਘ. ਮੁਖਵਿੰਦਰ ਸਿੰਘ ਚੋਹਲਾ ਸਾਹਿਬ. ਧਰਮਿੰਦਰ ਸਿੰਘ ਚੋਗਾਵਾਂ ਤੋਂ ਇਲਾਵਾ ਜਸਵੀਰ ਸਿੰਘ ਭੋਮਾ. ਗੁਰਬਚਨ ਸਿੰਘ ਠਰੂ. ਬਲਦੇਵ. ਕੁਲਵਿੰਦਰ ਸਿੰਘ ਸੁਰਿੰਦਰ ਕੌਰ. ਜੋਗਿੰਦਰ ਸਿੰਘ ਗੋਪਾਲਪੁਰ ਮੁਖਤਿਆਰ ਸਿੰਘ ਅਤੇ ਹੋਰ ਮੈਂਬਰ ਹਾਜਰ ਸਨ।

*ਧਰਮਿੰਦਰ ਸਿੰਘ ਚੋਗਾਵਾਂ*

## ਚੌਂਕੀ ਲਾਉਣ ਤੋਂ ਤੋਬਾ ਕੀਤੀ

ਤਰਕਸ਼ੀਲ ਸੁਸਾਇਟੀ ਦੀਆ ਅੰਮ੍ਰਿਤਸਰ ਅਤੇ ਚੋਗਾਵਾ ਇਕਾਈਆਂ ਵੱਲੋਂ ਸਰਹੱਦੀ ਪਿੰਡ ਰਣੀਕੇ ਦੀ ਇੱਕ ਬਾਬਾ ਬਣੀ ਔਰਤ ਅਮਰੀਕ ਕੌਰ ਕੋਲੋਂ ਭਰੀ ਪੰਚਾਇਤ ਵਿੱਚ ਲਿਖਤੀ ਮੁਆਫੀ ਮੰਗਾ ਕੇ ਉਸਦੀ ਗੈਬੀ ਸ਼ਕਤੀ ਦਾ ਪਰਦਾਫਾਸ਼ ਕੀਤਾ ਗਿਆ। ਇਸ ਪਿੰਡ ਦੇ ਦੋ ਨੌਜਵਾਨਾਂ ਨੇ ਇੱਕ ਹਲਫੀਆ ਬਿਆਨ ਰਾਹੀਂ ਸੁਸਾਇਟੀ ਨੂੰ ਸ਼ਿਕਾਇਤ ਕੀਤੀ ਸੀ ਕਿ ਇਹ ਔਰਤ ਧਾਗੇ, ਤਵੀਤ, ਟੂਣੇ ਕਰਕੇ ਅਤੇ ਖੇਡਾਂ ਦੇਕੇ ਲੋਕਾਂ ਨੂੰ ਗੁੰਮਰਾਹ ਕਰਕੇ ਉਨ੍ਹਾਂ ਨੂੰ ਆਪਸ ਵਿੱਚ ਲੜਾਉਂਦੀ ਹੈ। ਸੁਸਾਇਟੀ ਵੱਲੋਂ ਭੇਜੇ ਚੁਣੌਤੀ ਪੱਤਰ ਦਾ ਕੋਈ ਜਵਾਬ ਨਾ ਦੇਣ ਉਤੇ. ਸੂਬਾਈ ਮੀਡੀਆ ਇੰਚਾਰਜ ਸੁਮੀਤ ਸਿੰਘ, ਚੋਗਾਵਾਂ ਇਕਾਈ ਦੇ ਆਗੂ ਧਰਮਿੰਦਰ ਔਲਖ. ਕੁਲਵਿੰਦਰ ਸੰਧੂ. ਬਲਦੇਵ ਕੰਬੋ. ਸੁਖਬੀਰ ਸਿੰਘ ਅਤੇ ਗੁਰਮਖ ਸਿੰਘ ਬੋਪਾਰਾਏ ਤੇ ਅਧਾਰਿਤ ਟੀਮ ਨੇ ਐਸ. ਐਚ. ਓ ਬਲਬੀਰ ਸਿੰਘ ਦੇ ਸਹਿਯੋਗ ਨਾਲ ਰਣੀ ਕੇ ਪਿੰਡ ਵਿਖੇ 300 ਲੋਕਾਂ ਦੇ ਇਕੱਠ ਵਿੱਚ ਬਾਬਾ ਬਣੀ ਔਰਤ ਨੂੰ ਉਸਦੀ ਗੈਬੀ ਸ਼ਕਤੀ ਸਬੰਧੀ ਸਵਾਲ ਕੀਤੇ ਤਾਂ ਉਸਨੇ ਮੰਨਿਆ ਕਿ ਉਸ ਕੋਲ ਕੋਈ ਵੀ ਗੈਬੀ ਸ਼ਕਤੀ ਨਹੀਂ ਹੈ ਅਤੇ ਉਹ ਅੱਗੇ ਤੋਂ ਕਦੇ ਵੀ ਆਪਣੀ ਚੌਂਕੀ ਨਹੀਂ ਲਾਵੇਗੀ। ਸੁਮੀਤ ਸਿੰਘ ਨੇ ਸਮੂਹ ਇਲਾਕਾ ਨਿਵਾਸੀਆਂ ਨੂੰ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ।

## ਘਰਾਂ 'ਚ ਕਲੇਸ਼ ਪੁਆਉਣ ਵਾਲੇ ਸਾਧ ਰਾਜ ਸਿੰਘ ਨੇ ਵੀ ਮੁਆਫੀ ਮੰਗੀ

ਤਰਕਸ਼ੀਲ ਸੁਸਾਇਟੀ ਇਕਾਈ ਚੋਹਲਾ ਸਾਹਿਬ ਨੂੰ ਹਰੀਕੇ ਪੱਤਣ ਨੇੜੇ ਪੈਂਦੇ ਪਿੰਡ ਨੱਥੂਪੁਰਾ ਦੇ ਵਸਨੀਕ ਰਵੇਲ ਸਿੰਘ ਪੁੱਤਰ ਅਮਰ ਸਿੰਘ ਨੇ ਲਿਖਤੀ ਸ਼ਿਕਾਇਤ ਕੀਤੀ ਕਿ ਥਾਣਾ ਭਿਖੀਵਿੰਡ ਵਿੱਚ ਪੈਂਦੇ ਪਿੰਡ ਕਲਸੀਆਂ ਦੇ ਸਾਧ ਰਾਜ ਸਿੰਘ ਨੇ ਪਿੰਡ ਨੱਥੂਪੁਰਾ ਦੇ ਕਈ ਘਰਾਂ ਵਿੱਚ ਧਾਗੇ ਤਵੀਤ ਕਰਕੇ ਕਲੇਸ਼ ਪਾਇਆ ਹੋਇਆ ਹੈ। ਉਸ ਸਾਧ ਨੇ ਰਵੇਲ ਸਿੰਘ ਦੇ ਲੱਗੀ ਅਚਾਨਕ ਸੱਟ ਬਾਰੇ ਕਿਹਾ ਕਿ ਕਿ ਤੇਰੀ ਗੁਆਂਢਣ ਨੇ ਕੁਝ ਕੀਤਾ ਸੀ. ਮੈਂ ਤੈਨੂੰ ਤਵੀਤ ਦਿੰਦਾ ਹਾਂ. ਇਹ ਤੂੰ ਉਨ੍ਹਾਂ ਦੇ ਘਰ ਸੁੱਟ ਆਵੀਂ. ਉਨ੍ਹਾਂ ਦਾ ਸਰਵਨਾਸ਼ ਹੋ ਜਾਵੇਗਾ। ਇਸੇ ਤਰਾਂ ਇੱਕ ਹੋਰ ਪਰਿਵਾਰ ਵਿੱਚ ਘਰ ਦੀ ਬਜ਼ੁਰਗ ਮਾਤਾ ਨੂੰ ਇਹ ਕਹਿਕੇ ਦੋ ਮਹੀਨੇ ਘਰ ਤੋਂ ਬਾਹਰ ਕਢਵਾਇਆ ਕਿ ਇਹ ਨੂੰਹ ਤੇ ਭਾਰੂ ਹੈ। ਉਹ ਘਰਾਂ ਵਿੱਚ ਹਵਨਾਂ ਦੇ ਬਹਾਨੇ ਆਰਥਿਕ ਲੁੱਟ ਵੀ ਕਰ ਰਿਹਾ ਹੈ।

ਸੁਸਾਇਟੀ ਵੱਲੋਂ ਇੱਕ ਟੀਮ ਜਿਸ ਵਿੱਚ ਮਾ. ਬਲਬੀਰ ਪਰਵਾਨਾ. ਮੁਖਵਿੰਦਰ ਸਿੰਘ ਚੋਹਲਾ. ਹਰਜੀਤ ਰਵੀ ਇਕਾਈ ਪ੍ਰਧਾਨ. ਰਾਕੇਸ਼ ਹੈਪੀ. ਕਾ. ਦਰਸ਼ਨ ਸਿੰਘ. ਸਕੱਤਰ ਸਿੰਘ ਪੱਤਰ ਪ੍ਰੇਰਕ. ਕਿਰਪਾਲ ਬੱਬੂ ਅਤੇ ਵਿਰਸਾ ਸਿੰਘ ਸ਼ਾਮਲ ਸਨ ਨੇ ਬਾਬੇ ਨੂੰ ਪਿੰਡ ਨਥੂਪੁਰ ਦੀ ਪੰਚਾਇਤ ਅਤੇ ਪੁਲੀਸ ਦੇ ਸਹਿਯੋਗ ਨਾਲ ਥਾਣਾ ਹਰੀਕੇ ਵਿਖੇ ਲਿਆਂਦਾ। ਟੀਮ ਆਗੂਆਂ ਵੱਲੋਂ ਸਵਾਲਾਂ ਦੇ ਜੁਆਬ ਨਾ ਦੇ ਸਕਣ ਕਾਰਣ ਬਾਬੇ ਨੂੰ ਇਹ ਮੰਨਣਾ ਪਿਆ ਕਿ ਉਸ ਕੋਲ ਕੋਈ ਗੈਬੀ ਜਾਂ ਚਮਤਕਾਰੀ ਸ਼ਕਤੀ ਨਹੀਂ ਹੈ। ਉਹ ਸਿਰਫ ਲੋਕਾਂ ਨੂੰ ਲੁੱਟਣ ਖਾਤਰ ਹੀ ਸਾਰਾ ਪਾਖੰਡ ਕਰ ਰਿਹਾ ਸੀ। ਉਸਨੇ ਅੱਗੇ ਤੋਂ ਇਹ ਸਾਰਾ ਧੰਦਾ ਬੰਦ ਕਰਨ ਵਾਸਤੇ ਲਿਖਤੀ ਰੂਪ ਵਿੱਚ ਲਿਖ ਕੇ ਦਿੱਤਾ ਅਤੇ ਹਾਜਰ ਲੋਕਾਂ ਸਾਹਮਣੇ ਹੱਥ ਜੋੜ ਕੇ ਮੁਆਫੀ ਮੰਗੀ। ਪਿੰਡ ਦੇ ਮੋਹਤਬਰਾਂ ਜਿਨ੍ਹਾਂ ਵਿੱਚ ਸਰਪੰਚ ਦਾਰਾ ਸਿੰਘ. ਜਮੀਤ ਸਿੰਘ ਮੈਂਬਰ ਪੰਚਾਇਤ. ਜਗਤਾਰ ਸਿੰਘ ਨੰਬਰਦਾਰ ਆਦਿ ਨੇ ਟੀਮ ਨੂੰ ਪੂਰਨ ਸਹਿਯੋਗ ਦਿੱਤਾ।

*ਮੁਖਵਿੰਦਰ ਸਿੰਘ ਚੋਹਲਾ*



# ਸੈਮੀਨਾਰ ਅਤੇ ਟ੍ਰੇਨਿੰਗ ਕੈਂਪ

### ਇਕਾਈ ਫਾਜਿਲਕਾ

24 ਅਗਸਤ ਨੂੰ ਅਮਨ ਮਾਡਲ ਸਕੂਲ ਫਾਜਿਲਕਾ ਵਿਖੇ ਜੋਨ ਪ੍ਰਧਾਨ ਲਾਲ ਚੰਦ ਗੋਲਡਨ ਦੀ ਪ੍ਰਧਾਨਗੀ ਹੇਠ ਇੱਕ ਬੇਸਿਕ ਟ੍ਰੇਨਿੰਗ ਕੈਂਪ ਲਗਾਇਆ ਗਿਆ ਜਿਸ ਵਿੱਚ ਇਕਾਈ ਫਾਜਿਲਕਾ ਦੇ ਸਾਰੇ ਮੈਂਬਰਾਂ ਅਤੇ ਇਕਾਈ ਮੰਡੀ ਲਾਧੂਕਾ ਦੇ ਸਾਰੇ ਅਹੁਦੇਦਾਰਾਂ ਨੇ ਭਾਗ ਲਿਆ। ਕੈਂਪ ਦੀ ਸ਼ੁਰੂਆਤ ਕਰਦੇ ਹੋਏ ਸ੍ਰੀ ਓਮ ਪ੍ਰਕਾਸ਼ ਸੁਪਰ ਨੇ ਤਰਕਸ਼ੀਲਤਾ ਕੀ ਹੈ ਵਿਸ਼ੇ 'ਤੇ ਵਿਸਥਾਰ ਸਹਿਤ ਚਾਨਣਾ ਪਾਇਆ। ਇਕਾਈ ਫਾਜਿਲਕਾ ਦੇ ਪ੍ਰਧਾਨ ਸ੍ਰੀ ਸੁਰੇਸ਼ ਕੁਮਾਰ ਨੇ ਇਕਾਈ ਦੀ ਸਥਾਪਨਾ ਤੋਂ ਲੈਕੇ ਹੁਣ ਤੱਕ ਕੀਤੇ ਗਏ ਕਾਰਜਾਂ ਬਾਰੇ ਜਾਣਕਾਰੀ ਦਿੱਤੀ। ਸ੍ਰੀ ਉਂਕਾਰ ਨਾਥ ਅਤੇ ਮਾਸਟਰ ਸੁਭਾਸ਼ ਚੰਦਰ ਨੇ ਪਛੜੇ ਅਤੇ ਸਲੱਮ ਏਰੀਏ ਵਿੱਚ ਕੰਮ ਕਰਕੇ ਅੰਧਵਿਸ਼ਵਾਸਾਂ ਨੂੰ ਜੜ੍ਹ ਤੋਂ ਉਖਾੜਨ ਤੇ ਜੋਰ ਦਿੱਤਾ ਜਦ ਕਿ ਇਕਾਈ ਲਾਧੂਕਾ ਦੇ ਡਾ. ਰਮੇਸ਼ ਕੁਮਾਰ ਅਤੇ ਸ੍ਰੀ ਭਗਤ ਸਿੰਘ ਨੇ ਪਿੰਡਾਂ ਵਿੱਚ ਫੈਲੇ ਹੋਏ ਵਹਿਮਾਂ ਭਰਮਾਂ ਪ੍ਰਤੀ ਚਿੰਤਾ ਪ੍ਰਗਟ ਕੀਤੀ। ਇਸ ਕੈਂਪ ਵਿੱਚ ਕਈ ਨਵੇਂ ਮੈਂਬਰ ਬਣਾਏ ਗਏ। ਅੰਤ ਵਿੱਚ ਸ੍ਰੀ ਲਾਲ ਚੰਦ ਗੋਲਡਨ ਨੇ ਤਰਕਸ਼ੀਲ ਮੈਂਬਰਾਂ ਨੂੰ ਸੰਬੋਧਿਤ ਕਰਦੇ ਹੋਏ ਕਿਹਾ ਕਿ ਗਰੀਬ ਅਤੇ ਅਣਪੜ੍ਹ ਲੋਕਾਂ ਨੂੰ ਪਾਖੰਡੀ ਸਾਧਾਂ ਦੇ ਆਰਥਿਕ ਅਤੇ ਸਰੀਰਕ ਸੋਸ਼ਣ ਤੋਂ ਬਚਾਉਣਾ ਸਮਾਜ ਦੀ ਸੱਚੀ ਸੇਵਾ ਹੈ।

*ਰਿਪੋਰਟ : ਉਂਕਾਰ ਨਾਥ, ਸਕੱਤਰ*

### ਇਕਾਈ ਜੀਰਾ

21 ਸਤੰਬਰ ਨੂੰ ਸੇਂਟ ਫਰੀਦ ਪਬਲਿਕ ਸਕੂਲ ਜੀਰਾ ਵਿਖੇ ਇੱਕ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਮੁੱਖ ਬਲਾਰੇ ਨਵਾਂ ਜ਼ਮਾਨਾ ਅਖਬਾਰ ਦੇ ਸਹਾਇਕ ਸੰਪਾਦਕ ਸ੍ਰੀ ਜਤਿੰਦਰ ਪੰਨੂੰ ਅਤੇ ਤਰਕਸ਼ੀਲ ਦੇ ਸੰਪਾਦਕ ਰਾਜਪਾਲ ਸਿੰਘ ਸਨ। ਸ੍ਰੀ ਜਤਿੰਦਰ ਪੰਨੂੰ ਨੇ ਧਰਮ ਅਤੇ ਅਜੋਕੀ ਰਾਜਨੀਤੀ ਦੇ ਹਾਨੀਕਾਰਕ ਗੱਠਜੋੜ ਬਾਰੇ ਪ੍ਰਭਾਵਸ਼ਾਲੀ ਢੰਗ ਨਾਲ ਚਾਨਣਾ ਪਾਇਆ ਜਦ ਕਿ ਰਾਜਪਾਲ ਸਿੰਘ ਨੇ ਧਰਮ. ਜਾਦੂ ਅਤੇ ਵਿਗਿਆਨ ਦੀ ਆਪਸੀ ਤੁਲਨਾ ਕਰਦਿਆਂ ਵਿਗਿਆਨਕ ਸੋਚ ਦੀ ਮਹੱਤਤਾ ਬਾਰੇ ਵਿਚਾਰ ਸਾਝੇ ਕੀਤੇ। ਦੋਹਵਾਂ ਬੁਲਾਰਿਆਂ ਵੱਲੋਂ ਸਰੋਤਿਆਂ ਦੇ ਸਵਾਲਾਂ ਦੇ ਜਵਾਬ ਵੀ ਦਿੱਤੇ ਗਏ। ਸੈਮੀਨਾਰ ਦੇ ਪ੍ਰਧਾਨਗੀ ਮੰਡਲ ਵਿੱਚ ਬੁਲਾਰਿਆਂ ਤੋਂ ਇਲਾਵਾ ਜੋਨ ਪ੍ਰਧਾਨ ਮਲਕੀਤ ਸਿੰਘ ਗਾਦੜੀਵਾਲ. ਕਰਤਾਰ ਸਿੰਘ ਜੀਰਵੀ ਅਤੇ ਗੁਰਬਚਨ ਸਿੰਘ ਅਲੀਪੁਰ ਸ਼ਾਮਲ ਹੋਏ। ਸ੍ਰੀ ਗੁਰਦੀਪ ਸਿੰਘ ਨੇ ਸੈਮੀਨਾਰ ਦੇ ਵਿਸ਼ਿਆਂ ਅਤੇ ਬੁਲਾਰਿਆਂ ਬਾਰੇ ਜਾਣਕਾਰੀ ਦਿੱਤੀ। ਸੈਮੀਨਾਰ ਦਾ ਮੰਚ ਸੰਚਾਲਨ ਇਕਾਈ ਦੇ ਮੀਤ ਪ੍ਰਧਾਨ ਗੁਰਚਰਨ ਨੂਰਪੁਰ ਨੇ ਕੀਤਾ।

### ਜਲੰਧਰ ਜ਼ੋਨ

ਜਲੰਧਰ ਜੋਨ ਵੱਲੋਂ ਤਿੰਨ ਇਕਾਈਆਂ ਹਰਿਆਣਾ. ਭੂੰਗਾ ਅਤੇ ਬੁਲੋਵਾਲ ਦੀ ਵਰਕਸ਼ਾਪ ਲਗਾਈ ਗਈ। ਜਿਸ ਨੂੰ ਜੋਨ ਦੇ ਮਾਨਸਿਕ ਰੋਗ ਵਿਭਾਗ ਦੇ ਮੁਖੀ ਸੁਖਦੇਵ ਫਗਵਾੜਾ ਨੇ ਸੰਬੋਧਨ ਕੀਤਾ। ਇਸ ਵਰਕਸ਼ਾਪ ਵਿੱਚ ਜਥੇਬੰਦੀ ਦੇ ਕੰਮ ਢੰਗ ਦੀ ਵਿਸਥਾਰਪੂਰਵਕ ਜਾਣਕਾਰੀ ਦਿੱਤੀ ਗਈ। ਇਸ ਵਰਕਸ਼ਾਪ ਨੂੰ ਬੁਲੋਵਾਲ ਇਕਾਈ ਦੇ ਪ੍ਰਧਾਨ ਮਾਸਟਰ ਮਦਨ ਲਾਲ. ਭੂੰਗਾ ਦੇ ਪ੍ਰਧਾਨ ਸਰਵਨ ਸਿੰਘ ਅਤੇ ਹਰਿਆਣਾ ਇਕਾਈ ਦੇ ਸਕੱਤਰ ਹਰਿੰਦਰ ਕੂੰਟਾ ਨੇ ਵੀ ਸੰਬੋਧਨ ਕੀਤਾ। ਇਸ ਵਰਕਸ਼ਾਪ ਵਿੱਚ ਵਿਸ਼ੇਸ਼ ਰੂਪ ਵਿੱਚ ਸਾਬਕਾ ਜ਼ੋਨ ਸਕੱਤਰ ਸ੍ਰੀ ਦਿਲਰਾਜ ਕੁਮਾਰ ਵੀ ਪਹੁੰਚੇ।

### ਇਕਾਈ ਟਾਂਡਾ

ਇਕਾਈ ਟਾਂਡਾ ਵੱਲੋਂ ਗੌਰਮਿੰਟ ਹਾਈ ਸਕੂਲ ਮੂਨਕਾਂ ਵਿਖੇ ਪ੍ਰੋਗਰਾਮ ਕਰਵਾਇਆ ਗਿਆ। ਇਸ ਪ੍ਰੋਗਰਾਮ ਵਿੱਚ ਬੋਲਦਿਆਂ ਸ੍ਰੀ ਹਰਦੀਪ ਖੁੱਡਾ ਨੇ ਸੁਸਾਇਟੀ ਸਬੰਧੀ ਅਤੇ ਡਾ. ਬਿਕਰਮਜੀਤ ਸਿੰਘ ਨੇ ਵਿਦਿਆਰਥੀਆਂ ਨੂੰ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੱਤੀ। ਰਮੇਸ਼ ਡਿਪਟੀ ਤੇ ਸ੍ਰੀ ਰਾਮ ਲੁਭਾਇਆ ਨੇ ਮੈਜਿਕ ਟ੍ਰਿੱਕ ਪੇਸ਼ ਕੀਤੇ। ਹੈਡਮਾਸਟਰ ਸੰਤੋਖ ਸਿੰਘ ਨੇ ਵਿਦਿਆਰਥੀਆਂ ਨੂੰ ਨਸ਼ਿਆਂ ਤੋਂ ਸੁਚੇਤ ਰਹਿਣ ਦੀ ਸੰਦੇਸ਼ ਦਿੱਤਾ। ਇਸ ਪ੍ਰੋਗਰਾਮ ਵਿੱਚ ਮੂਨਕਾਂ ਹਾਈ ਸਕੂਲ ਦੇ ਵਿਦਿਆਰਥੀਆਂ. ਸਟਾਫ਼ ਅਤੇ ਗੌਰਮਿੰਟ ਕਾਲਜ ਟਾਂਡਾ ਦੇ ਐਨ ਐਸ ਐਸ ਕੈਂਪ ਲਗਾ ਰਹੇ ਵਿਦਿਆਰਥੀਆਂ ਨੇ ਭਾਗ ਲਿਆ। ਇਸ ਮੌਕੇ ਬੱਚਿਆਂ ਦੁਆਰਾ ਪੁੱਛੇ ਸੁਆਲਾਂ ਦੇ ਜੁਆਬ ਵੀ ਦਿੱਤੇ ਗਏ। ਇਸ ਪ੍ਰੋਗਰਾਮ ਨੂੰ ਸਫ਼ਲ ਬਣਾਉਣ ਲਈ ਪ੍ਰੋਫੈਸਰ ਕੁਲਦੀਪ ਸਿੰਘ ਜੀ ਦਾ ਵਿਸ਼ੇਸ਼ ਸਹਿਯੋਗ ਸੀ।

### ਇਕਾਈ ਮੰਡੀ ਲਾਧੂਕਾ

24 ਅਗਸਤ ਨੂੰ ਫਾਜ਼ਿਲਕਾ ਦੇ ਅਮਨ ਮਾਡਲ ਸਕੂਲ ਵਿੱਚ ਇੱਕ ਕੈਂਪ ਇਕਾਈ ਫਾਜ਼ਿਲਕਾ ਦੇ ਨਵੇਂ ਤਰਕਸ਼ੀਲ ਮੈਂਬਰਾਂ ਨੂੰ ਮੁਢਲੀ ਜਾਣਕਾਰੀ ਦੇਣ ਲਈ ਲਗਾਇਆ ਗਿਆ ਜਿਸ ਦੇ ਭਵਿੱਖ ਵਿੱਚ ਕਈ ਚੰਗੇ ਨਤੀਜੇ ਆਉਣ ਦੀਆਂ ਉਮੀਦਾਂ ਹਨ।

ਫਾਜ਼ਿਲਕਾ ਜੋਨ ਦੇ ਵਿੱਚੋਂ ਲਾਲ ਚੰਦ ਗੋਲਡਨ, ਡਾ. ਰਮੇਸ਼ ਅਤੇ ਓਮ ਪ੍ਰਕਾਸ਼ ਸੁਪਰ ਇਸ ਕੈਂਪ ਵਿੱਚ ਸ਼ਾਮਲ ਹੋਏ। ਇਕਾਈ ਮੰਡੀ ਲਾਧੂਕਾ ਤੋਂ ਭਗਤ ਸਿੰਘ ਅਤੇ ਸੰਦੀਪ ਸਾਹਿਲ ਨੇ ਵੀ ਹਾਜ਼ਰੀ ਲਗਵਾਈ

*ਸੰਦੀਪ ਸਾਹਿਲ*

### ਇਕਾਈ ਧਰਮਕੋਟ

24 ਅਗਸਤ ਦਿਨ ਐਤਵਾਰ ਨੂੰ ਸ਼ਿਵਾਲਾ ਪੱਬੀਆਂ ਧਰਮਕੋਟ ਵਿਖੇ ਮਾਨਸਿਕ ਰੋਗਾਂ ਦਾ ਕੈਂਪ ਲਗਾਇਆ ਗਿਆ। ਜਿਸ ਵਿੱਚ ਡਾ. ਸੁਮੇਸ਼ ਖੰਨਾ (M.D. Neuro Psychiatrist) ਮੋਗਾ ਅਤੇ ਡਾ. ਦਿਪਾਲੀ ਖੰਨਾ (M.B.B.S.) ਟੀਮ ਸਮੇਤ ਵਿਸ਼ੇਸ਼ ਤੌਰ ਤੇ ਪਹੁੰਚੇ।

ਸ਼ੁਰੂ ਵਿੱਚ ਡਾ. ਸੁਮੇਸ਼ ਖੰਨਾ ਨੇ ਹਾਜ਼ਰ ਸਰੋਤਿਆਂ ਅਤੇ ਮਰੀਜ਼ਾਂ ਨੂੰ ਦਿਮਾਗੀ ਬਿਮਾਰੀਆਂ ਬਾਰੇ ਵਿਸਤਾਰ ਪੂਰਵਕ ਜਾਣਕਾਰੀ ਦਿੱਤੀ ਅਤੇ ਨਸ਼ਿਆਂ ਬਾਰੇ ਬੋਲਦਿਆਂ ਉਹਨਾਂ ਨੇ ਦੱਸਿਆ ਕਿ ਕਿਵੇਂ ਅੱਜਕੱਲ੍ਹ ਟੀਕੇ. ਕੈਪਸੂਲ ਅਤੇ ਸ਼ੀਸ਼ੀਆਂ ਵਰਗੇ ਨਸ਼ੇ ਨੌਜਵਾਨ ਪੀੜ੍ਹੀ ਦੁਆਰਾ ਵਰਤੇ ਜਾ ਰਹੇ ਹਨ ਜੋ ਕਿ ਬਹੁਤ ਹੀ ਖਤਰਨਾਕ ਹੈ। ਇਕਾਈ ਦੇ ਜਥੇਬੰਦਕ ਮੁਖੀ ਗੁਰਨਾਮ ਮਹਿਸਮਪੁਰੀ ਨੇ ਸਟੇਜ ਸਕੱਤਰ ਦੀ ਭੂਮਿਕਾ ਨਿਭਾਈ ਅਤੇ ਸਮਾਜ ਵਿੱਚ ਪ੍ਰਚੱਲਿਤ ਵਹਿਮਾਂ ਭਰਮਾ ਤੋਂ ਮੁਕਤ ਹੋਣ ਲਈ ਸੁਸਾਇਟੀ ਦੇ ਕੰਮ ਢੰਗ ਬਾਰੇ ਜਾਣਕਾਰੀ ਦਿੱਤੀ। ਪੂਰੇ ਕੈਂਪ ਦੌਰਾਨ ਲਗਭਗ 72 ਮਰੀਜ਼ਾਂ ਦਾ ਚੈੱਕ ਅੱਪ ਕੀਤਾ ਗਿਆ ਅਤੇ ਲੋੜਵੰਦ ਮਰੀਜ਼ਾਂ ਨੂੰ ਦਵਾਈਆਂ ਮੁਫ਼ਤ ਦਿੱਤੀਆਂ ਗਈਆਂ। ਵਿੱਤ ਵਿਭਾਗ ਦੇ ਮੁਖੀ ਨਰਿੰਦਰ ਗਰੇਵਰ ਨੇ ਹਾਜ਼ਿਰ ਲੋਕਾਂ ਦਾ ਧੰਨਵਾਦ ਕੀਤਾ। ਇਸ ਮੌਕੇ ਤੇ ਚਾਰਟ ਅਤੇ ਬੈਨਰ ਪ੍ਰਦਰਸ਼ਨੀ ਲਗਾਈ ਗਈ ਅਤੇ ਤਰਕਸ਼ੀਲ ਸਾਹਿਤ ਅਤੇ ਕੈਸਿਟਾਂ ਵੀ ਵੇਚੀਆਂ ਗਈਆਂ।

*ਦਰਸ਼ਨ ਸਿੰਘ*

# ਤਰਕਸ਼ੀਲ ਮੇਲੇ

**ਇਕਾਈ ਰੋਪੜ**

ਇਕਾਈ ਰੋਪੜ ਵੱਲੋਂ ਸਨ-ਸਿਟੀ, ਰੈਲੋਂ ਰੋਡ ਰੋਪੜ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਨਾਟਕਕਾਰ ਗੁਰਸ਼ਰਨ ਸਿੰਘ [illegible] *'ਮੋਚੀ ਦਾ ਪੁੱਤ, ਮਿਸਤਰੀ ਰਾਮ ਲਾਲ'* ਅਤੇ ਕੋਰੀਓਗ੍ਰਾਫੀ *'ਘੋੜੀ ਭਗਤ ਸਿੰਘ ਦੀ'* ਆਦਿ ਪ੍ਰੋਗਰਾਮ ਪੇਸ਼ ਕੀਤੇ ਗਏ। ਪ੍ਰੋਗਰਾਮ ਦਾ ਉਦਘਾਟਨ ਨਗਰ ਕੌਂਸਲ ਰੋਪੜ ਦੇ ਪ੍ਰਧਾਨ ਸ੍ਰੀ ਅਸ਼ੋਕ ਵਾਹੀ ਨੇ ਜਾਦੂ ਦੀ ਮੋਮਬੱਤੀ ਜਲਾ ਕੇ ਕੀਤਾ ਜਿਸ ਨੂੰ ਮੋਹਣ ਡੱਲਾ ਨੇ ਜਾਦੂ ਟ੍ਰਿੱਕ ਰਾਹੀਂ ਫੁੱਲਾਂ ਦੇ ਗੁਲਦਸਤੇ ਵਿੱਚ ਬਦਲਕੇ ਵਾਹੀ ਜੀ ਨੂੰ ਭੇਂਟ ਕੀਤਾ।

ਤਰਕਸ਼ੀਲ ਸੋਸਾਇਟੀ ਪੰਜਾਬ ਦੀ ਜਥੇਬੰਦਕ ਕਮੇਟੀ ਦੇ ਮੁਖੀ ਸ੍ਰੀ ਭੂਰਾ ਸਿੰਘ ਨੇ ਆਪਣੇ ਪ੍ਰਭਾਵਸ਼ਾਲੀ ਭਾਸ਼ਨ ਰਾਹੀਂ ਲੋਕਾਂ ਨੂੰ ਕੀਲ ਕੇ ਰੱਖਿਆ। ਗਾਂਧੀ ਮੈਮੋਰੀਅਲ ਨੈਸ਼ਨਲ ਸੀ.ਸੈ. ਸਕੂਲ ਰੋਪੜ ਦੇ ਬੱਚਿਆਂ ਭੰਗੜੇ ਨਾਲ ਸਟੇਜ 'ਤੇ ਧਮਾਲਾਂ ਪਾਈਆਂ। ਗਗਨਦੀਪ, ਦਵਿੰਦਰ ਸਰਥਲੀ ਅਤੇ ਚੇਤਨਾ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਇਸ ਮੌਕੇ ਤੇ ਡਾ. ਆਰ. ਐੱਸ. ਪਰਮਾਰ, ਕੌਂਸਲਰ ਰਮਨ ਕੁਮਾਰ ਕਪਲਾ, ਡਾ. ਹੇਮ ਕਿਰਨ, ਅਸ਼ੋਕ ਵਾਹੀ ਅਤੇ ਸ੍ਰੀ ਸੁਤੰਤਰ ਕੌਸ਼ਲ ਦਾ ਤਰਕਸ਼ੀਲ ਸੋਸਾਇਟੀ ਅਤੇ ਆਦਰਸ਼ ਨਗਰ ਵਿਕਾਸ ਕਮੇਟੀ ਵੱਲੋਂ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨ ਕੀਤਾ ਗਿਆ। ਸ੍ਰੀ ਬਘੇਲ ਸਿੰਘ ਪ੍ਰਾਪਰਟੀ ਡੀਲਰ ਨੇ 2100 ਰੁਪਏ ਅਤੇ ਡਾ. ਹੇਮ ਕਿਰਨ ਨੇ 1100 ਰੁਪਏ ਸੋਸਾਇਟੀ ਨੂੰ ਸਹਿਯੋਗ ਰਾਸ਼ੀ ਦਿੱਤੀ। ਆਦਰਸ਼ ਨਗਰ ਵਿਕਾਸ ਕਮੇਟੀ ਦੇ ਪ੍ਰਧਾਨ ਸ੍ਰੀ ਭਜਨ ਸਿੰਘ, ਮੀਤ ਪ੍ਰਧਾਨ ਮਾ. ਅਮਰੀਕ ਸਿੰਘ, ਮਨੋਹਰ ਸਿੰਘ, ਮਨੋਹਰ ਲਾਲ, ਅਮਰਜੀਤ ਸਿੰਘ ਨੇ ਮੇਲੇ ਨੂੰ ਕਾਮਯਾਬ ਕਰਨ ਲਈ ਸਖਤ ਮਿਹਨਤ ਕੀਤੀ।

*ਅਜੀਤ ਪ੍ਰਦੇਸੀ, ਰੋਪੜ*

**ਇਕਾਈ ਮਾਹਿਲਪੁਰ**

ਇਕਾਈ ਵੱਲੋਂ ਬੱਬਰ-ਅਕਾਲੀ ਦੇਸ਼ ਭਗਤ ਯੋਧਿਆਂ ਦੀ ਯਾਦ ਵਿੱਚ ਸ਼ਹੀਦ ਭਗਤ ਸਿੰਘ ਦੇ ਜਨਮਦਿਨ ਨੂੰ ਸਮਰਪਿਤ ਇਨਕਲਾਬੀ ਸਭਿਆਚਾਰਕ ਅਤੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਮੇਲੇ ਦਾ ਸੰਯੋਜਨ ਇਲਾਕਾ ਰਾਮਪੁਰ ਝੰਜੋਵਾਲ ਦੀ ਨੌਜਵਾਨ ਤਾਲਮੇਲ ਕਮੇਟੀ ਵੱਲੋਂ ਤਰਕਸ਼ੀਲ ਸੁਸਾਇਟੀ ਮਾਹਿਲਪੁਰ ਦੇ ਸਹਿਯੋਗ ਨਾਲ ਕੀਤਾ ਗਿਆ। ਇਸ ਮੇਲੇ ਵਿੱਚ ਗੁਰਸ਼ਰਨ ਸਿੰਘ, ਮਾਸਟਰ ਅਵਤਾਰ ਲੰਗੇਰੀ, ਜਗਤਾਰ ਬਾਹੋਵਾਲ ਦੀ ਟੀਮਾਂ ਅਤੇ ਸਰਕਾਰੀ ਹਾਈ ਸਕੂਲ ਬੰਬੇਲੀ ਦੇ ਬੱਚਿਆਂ ਨੇ ਪ੍ਰੋਗਰਾਮ ਪੇਸ਼ ਕੀਤਾ। ਡਾ. ਜੋਗਿੰਦਰ ਕੁਲੇਵਾਲ ਗੜ੍ਹਸ਼ੰਕਰ ਅਤੇ ਰਾਮ ਲੁਭਾਇਆ ਅੱਡਾ ਸਰਾਂ ਦੀਆਂ ਜਾਦੂ ਟੀਮਾਂ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ। ਦੇਸ਼ ਭਗਤ ਯਾਦਗਾਰ ਹਾਲ ਜਲੰਧਰ, ਸ੍ਰੀ ਬਿੱਟੂ ਟਾਂਡਾ ਇਕਾਈ, ਸ੍ਰੀ ਕਰੀਮਪੁਰੀ (ਨਵਾਂ ਸ਼ਹਿਰ) ਵੱਲੋਂ ਪੁਸਤਕ ਸਟਾਲ ਲਗਾਈ ਗਈ। ਗੁਰਸ਼ਰਨ ਸਿੰਘ ਦੀ ਟੀਮ ਵੱਲੋਂ ਮੋਚੀ ਦਾ ਪੁੱਤਰ, ਮਿਸਤਰੀ ਰਾਮ ਪਾਲ ਅਤੇ ਅੱਜ ਦੇ ਭਗਤ ਸਿੰਘ ਨਾਟਕ ਪੇਸ਼ ਕੀਤੇ ਗਏ। ਲੰਗੇਰੀ ਟੀਮ ਨੇ ਮੈਂ ਧਰਤ ਪੰਜਾਬ ਦੀ, ਫਾਂਸੀ ਦੇ ਤਖਤੇ ਤੋਂ, ਵਤਨ ਦੇ ਸ਼ਹੀਦ ਅਤੇ ਬਾਹੋਵਾਲ ਟੀਮ ਵੱਲੋਂ ਧੀ ਦੀ ਪੁਕਾਰ ਅਤੇ ਇਹ ਕੇਹੀ ਕੁਦਰਤ ਨਾਟਕ ਪੇਸ਼ ਕੀਤੇ ਗਏ। ਸਰਕਾਰੀ ਹਾਈ ਸਕੂਲ ਬੰਬੇਲੀ ਦੇ ਬੱਚਿਆਂ ਵੱਲੋਂ ਸ਼ਹੀਦ ਭਗਤ ਸਿੰਘ ਦੀ ਘੋੜੀ ਅਤੇ ਲੀਡਰ ਬਣ ਜਾ ਯਾਰ ਨਾਟਕਾਂ ਦੀ ਪੇਸ਼ਕਾਰੀ ਕੀਤੀ ਗਈ। ਦੇਸ਼ ਭਗਤ ਯਾਦਗਾਰ ਹਾਲ ਵੱਲੋਂ ਦੇਸ਼ ਭਗਤਾਂ ਦੀ ਪੋਸਟਰ ਪ੍ਰਦਰਸ਼ਨੀ ਵੀ ਲਗਾਈ ਗਈ। ਸ੍ਰੀ ਅਮੋਲਕ (ਦੇਸ਼ ਭਗਤ ਯਾਦਗਾਰ ਹਾਲ ਜਲੰਧਰ) ਅਤੇ ਸ੍ਰੀ ਵਿਜੈ ਬੰਬੇਲੀ ਨੇ ਹਾਜਰ ਲੋਕਾਂ ਨਾਲ ਆਪਣੇ ਵਿਚਾਰ ਸਾਂਝੇ ਕੀਤੇ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਸ੍ਰੀ ਸਤਨਾਮ ਸਿੰਘ ਸੀਨੀਅਰ ਅਤੇ ਨੌਜਵਾਨ ਤਾਲਮੇਲ ਕਮੇਟੀ ਵੱਲੋਂ ਸੁਚੱਜੇ ਢੰਗ ਨਾਲ ਨਿਭਾਈ ਗਈ। ਇਸ ਮੇਲੇ ਨੂੰ ਸਫ਼ਲ ਬਣਾਉਣ ਵਿੱਚ ਪਿੰਡ ਝੰਜੋਵਾਲ, ਫਤਿਹਪੁਰ ਕੋਠੀ, ਕਹਾਰਪੁਰ, ਘੁਮਿਆਲਾ, ਨੂਰਪੁਰ ਬ੍ਰਾਹਮਣਾਂ, ਚੱਕ ਨਰਿਆਲ ਅਤੇ ਕੈਂਡੋਵਾਲ ਦੇ ਨੌਜਵਾਨ ਗਰੁੱਪਾਂ ਵੱਲੋਂ ਵਿਸ਼ੇਸ਼ ਸਹਿਯੋਗ ਦਿੱਤਾ ਗਿਆ।

-- o -- o -- o --

ਇਕਾਈ ਮਾਹਿਲਪੁਰ ਵੱਲੋਂ ਇੱਕ ਤਰਕਸ਼ੀਲ ਸਭਿਆਚਾਰਕ ਪ੍ਰੋਗਰਾਮ ਪਿੰਡ ਪਨਿਆਲੀਆਂ ਵਿਖੇ ਕਰਵਾਇਆ ਗਿਆ ਜਿਸ ਦਾ ਪ੍ਰਬੰਧ ਲੋਕ ਸਭਿਆਚਾਰਕ ਕਮੇਟੀ ਪਨਿਆਲੀਆਂ ਨੇ ਕੀਤਾ। ਮਾਸਟਰ ਅਵਤਾਰ ਲੰਗੇਰੀ ਦੀ ਬਾਲ ਟੀਮ ਅਤੇ ਜਗਤਾਰ ਬਾਹੋਵਾਲ ਦੀ ਨਾਟਕ ਅਤੇ ਜਾਦੂ ਟੀਮ ਨੇ ਨਾਟਕ ਪੰਡਿਤ ਬਲਾਕੀ ਰਾਮ, ਨਵਾਂ ਜਨਮ, ਇਹ ਕੇਹੀ ਕੁਦਰਤ ਅਤੇ ਕੋਰੀਓਗ੍ਰਾਫੀਆਂ ਮੈਂ ਧਰਤ ਪੰਜਾਬ ਦੀ, ਧੀ ਦੀ ਪੁਕਾਰ, ਫਾਂਸੀ ਦੇ ਤਖਤੇ ਤੋਂ, ਵਤਨ ਦੇ ਸ਼ਹੀਦ ਤੋਂ ਇਲਾਵਾ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਮਾਸਟਰ ਹਰਵਿੰਦਰ ਕਾਲੇਵਾਲ ਨੇ ਹਾਜਰ ਦਰਸ਼ਕਾਂ ਨਾਲ ਵਿਚਾਰ ਸਾਂਝੇ ਕੀਤੇ।

*ਜਗਦੀਸ਼ ਰਾਣਾ, ਨੌਨੀਤਪੁਰ*

**ਜੋਨ ਅਬੋਹਰ**

ਮਿਤੀ 30-8-2003 ਨੂੰ ਪਿੰਡ ਮੰਗੂ ਖੇੜਾ ਖਾਟਵਾਂ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਦਾ ਸਾਰਾ ਇੰਤਜ਼ਾਮ ਉਥੋਂ ਦੀ ਯੰਗ ਕਲੱਬ ਵੱਲੋਂ ਕੀਤਾ ਗਿਆ। ਪ੍ਰੋਗਰਾਮ ਦੀ ਪ੍ਰਧਾਨਗੀ ਜਸਪਾਲ ਸਿੰਘ ਸਰਪੰਚ ਮੰਗੂ ਖੇੜਾ ਨੇ ਕੀਤੀ। ਉਹਨਾਂ ਲੋਕਾਂ ਨੂੰ ਕਿਹਾ ਕਿ ਵਹਿਮਾਂ ਭਰਮਾਂ, ਪੁਰਾਣੇ ਰੀਤੀ ਰਿਵਾਜਾਂ ਨੂੰ ਛੱਡ ਕੇ ਵਿਗਿਆਨਕ ਸੋਚ ਅਪਣਾਈਏ।

ਤਰਕ ਕਲਾ ਮੰਚ ਲਾਧੂਕਾ ਦੀ ਟੀਮ ਵੱਲੋਂ ਨਾਟਕ 'ਤੇ ਦੇਵ ਪੁਰਸ਼ ਹਾਰ ਗਏ', 'ਟੋਆ' ਤੇ ਕੋਰੀਓਗ੍ਰਾਫ਼ੀ 'ਪਾਖੰਡੀ ਸਾਧ' ਪੇਸ਼ ਕੀਤੀ ਗਈ। ਕਲਪਨਾ ਚਾਵਲਾ ਆਰਟ ਸੈਂਟਰ ਸਾਦਿਕ (ਬਲਦੇਵ ਸਾਦਿਕ) ਵੱਲੋਂ ਪੇਸ਼ ਕੀਤੀ ਕੋਰੀਓਗ੍ਰਾਫ਼ੀ 'ਮੈਨੂੰ ਕੁੱਖ 'ਚ ਨਾ ਕਤਲ ਕਰਾਈਂ ਮਾਏ ਮੇਰੀਏ' ਸਭ ਤੋਂ ਵੱਧ ਹਰਮਨਪਿਆਰੀ ਰਹੀ। ਇਨਕਲਾਬੀ ਕਲਾ ਮੰਚ ਡੱਬਵਾਲੀ ਕਲਾ ਵੱਲੋਂ ਇਨਕਲਾਬੀ ਨਾਟਕ 'ਇੱਕ ਫਿਰ ਕੁਰਬਾਨੀ' ਖੇਡਿਆ। ਪ੍ਰਦਰਸ਼ਨੀ ਤੇ ਸਟਾਲ ਦੀ ਜ਼ਿੰਮੇਵਾਰੀ, ਮਹਾਵੀਰ, ਜੱਗੂ ਰਾਮ, ਵਿਜੈ ਕੁਮਾਰ, ਜਗਦੀਸ਼, ਪਾਲਾ ਰਾਮ, ਆਦ ਲਾਲ ਆਦਿ ਨੇ ਨਿਭਾਈ।

*ਜਗਦੀਸ਼ ਕੁਮਾਰ ਕਿੱਕਰ ਖੇੜਾ*

**ਮੋਗਾ ਜ਼ੋਨ**

ਪਿੰਡ ਖੋਸਾ ਰਣਧੀਰ ਵਿਖੇ ਬਾਬਾ ਜੀਵਨ ਸਿੰਘ ਕਲੱਬ ਵੱਲੋਂ ਸਰਕਾਰੀ ਪ੍ਰਾਇਮਰੀ ਸਕੂਲ ਵਿੱਚ ਤਰਕਸ਼ੀਲ ਮੇਲਾ ਕਰਵਾਇਆ ਗਿਆ। ਤਰਕਸ਼ੀਲ ਮੇਲੇ ਦਾ ਉਦਘਾਟਨ ਬਲਾਕ ਸੰਮਤੀ ਮੈਂਬਰ ਬਲਦੇਵ ਸਿੰਘ ਖੋਸਾ ਅਤੇ ਤਰਕਸ਼ੀਲ ਸੁਸਾਇਟੀ ਦੇ ਮੋਗਾ ਜ਼ੋਨ ਕਮੇਟੀ



ਮੈਂਬਰ ਨਿਰਮਲ ਸਿੰਘ ਕਾਲੜਾ ਨੇ ਕੀਤਾ। ਮੇਲੇ ਵਿੱਚ ਮੁੱਖ ਮਹਿਮਾਨ ਗੁਰਭੇਜ ਸਿੰਘ ਜਲਾਲਾਬਾਦ, ਸੰਤੋਖ ਸਿੰਘ, ਜਸਵੰਤ ਝੱਤਰਾ, ਗੁਰਨਾਮ ਸਿੰਘ ਮਹਿਸਮਪੁਰੀ, ਦਲਵਿੰਦਰ ਸਚਦੇਵਾ, ਡਾ. ਹਰਭਜਨ ਸਿੰਘ, ਜਗਮੋਹਨ ਝੱਤਰਾ ਤੇ ਸੰਦੀਪ ਸੋਨੂੰ ਸਨ। ਲੋਕ ਕਲਾ ਮੰਚ ਜ਼ੀਰਾ ਦੀ ਨਾਟਕ ਟੀਮ ਨੇ ਮੰਚ ਦੇ ਨਿਰਦੇਸ਼ਕ ਮੇਘ ਰਾਜ ਰੱਲਾ ਦੀ ਅਗਵਾਈ ਹੇਠ 4 ਘੰਟੇ ਲਗਾਤਾਰ ਨਾਟਕਾਂ, ਕੋਰੀਓਗ੍ਰਾਫ਼ੀਆਂ ਅਤੇ ਲੋਕ ਪੱਖੀ ਗੀਤਾ ਨਾਲ ਲੋਕਾਂ ਦਾ ਮਨੋਰੰਜਨ ਵੀ ਕੀਤਾ, ਅਤੇ ਸਮਾਜਿਕ ਬੁਰਾਈਆਂ ਵਿਰੁੱਧ ਅਵਾਜ਼ ਬੁਲੰਦ ਕੀਤੀ। ਮੰਚ ਦੇ ਕਲਾਕਾਰਾਂ ਸਮਸ਼ੇਰ ਸ਼ੰਮਾ, ਗੁਰਪ੍ਰੀਤ ਜੱਜ ਅਤੇ ਸਾਥੀਆਂ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ। ਮੇਘ ਰਾਜ ਰੱਲਾ ਜੀ ਨੇ ਸਾਧੂਆਂ ਤੇ ਅਜਿਹੇ ਪਾਖੰਡੀ ਬਾਬਿਆਂ ਵੱਲੋਂ ਜਾਦੂ ਮੰਤਰ ਰਾਹੀਂ ਲੋਕਾਂ ਨੂੰ ਗੁੰਮਰਾਹ ਕਰਨ ਤੇ ਸਖਤ ਨੋਟਿਸ ਲਿਆ ਅਤੇ ਦੈਵੀ ਸ਼ਕਤੀ ਦੇ ਦਾਅਵੇਦਾਰਾਂ ਨੂੰ ਸੁਸਾਇਟੀ ਵਲੋਂ ਚੈਲਿੰਜ ਕੀਤਾ। ਪੰਡਤ ਬਲਾਕੀ ਰਾਮ (ਲੇਖਕ ਬਲਦੇਵ ਸਿੰਘ ਸੜਕਨਾਮਾ), ਦੇਵ ਪੁਰਸ਼ ਹਾਰ ਗਏ ਅਤੇ ਮਿੱਟੀ ਰੁਦਨ ਕਰੇ ਨਾਟਕਾਂ ਰਾਹੀਂ ਵਹਿਮਾਂ ਭਰਮਾਂ ਤੋਂ ਸੁਚੇਤ ਕਰਨ ਦਾ ਯਤਨ ਕੀਤਾ ਗਿਆ। 'ਨਾ ਕੁੱਖ ਵਿੱਚ ਕਤਲ ਕਰਾ ਨੀ ਮਾਏ ਮੇਰੀਏ' ਕੋਰੀਓਗ੍ਰਾਫ਼ੀ ਨੇ ਹਾਜ਼ਰ ਲੋਕਾਂ ਦੀਆਂ ਅੱਖਾਂ ਨਮ ਕਰ ਦਿੱਤੀਆਂ। ਨਸ਼ਿਆਂ ਦੇ ਵਿਰੁੱਧ ਕੋਰੀਓਗ੍ਰਾਫ਼ੀ 'ਆਟਾ ਮੰਗ ਕੇ ਗਵਾਢੀਆਂ ਤੋਂ ਸਾਰਦੀ ਵੇ ਠੇਕਿਆਂ ਨੂੰ ਅੱਗ ਲੱਗ ਜੇ' ਲੋਕਾਂ ਵੱਲੋਂ ਬੇਹੱਦ ਪਸੰਦ ਕੀਤੀ ਗਈ। ਕੋਰੀਓਗ੍ਰਾਫ਼ੀ 'ਚੋਰਾਂ ਦੇ ਵੱਸ ਪੈ ਕੇ ਭਾਰਤ ਮਾਂ ਕੁਰਲਾਉਂਦੀ ਏ' ਕੁਰੱਪਸ਼ਨ ਨਾਲ ਦੇਸ਼ ਨੂੰ ਕੁਤਰ ਕੁਤਰ ਕੇ ਖਾਣ ਵਾਲੇ ਨੇਤਾਵਾਂ ਤੇ ਕੀਤਾ ਵਿਅੰਗ ਜਿੱਥੇ ਤਿੱਖਾ ਸੀ ਉੱਥੇ ਲੋਕਾਂ ਨੂੰ ਚੌਕਸ ਕਰਨ ਵਾਲਾ ਵੀ ਸੀ। ਬਲਤੇਜ ਸਿੰਘ ਖੋਸਾ, ਕੁਲਦੀਪ ਫਤਹਿਗੜ੍ਹ, ਅਗੂ ਕਰਨੈਲ ਸਿੰਘ ਖੋਸਾ ਨੇ ਆਏ ਸਾਰੇ ਮਹਿਮਾਨਾਂ ਨੂੰ ਤਰਕਸੀਲ ਸਾਹਿਤ ਭੇਟ ਕਰਕੇ ਸਨਮਾਨਿਤ ਕੀਤਾ।

*ਨਿਰਮਲ ਕਾਲੜਾ*

**ਇਕਾਈ ਬਠਿੰਡਾ**

ਪਿੰਡ ਪਿਉਰੀ ਵਿਖੇ ਕਰਵਾਏ ਗਏ ਤਰਕਸ਼ੀਲ ਮੇਲੇ ਵਿੱਚ ਲੋਕ ਚੇਤਨਾ ਕਲਾ ਮੰਚ ਭੁੱਚੋ ਵੱਲੋਂ ਤਿੰਨ ਨਾਟਕ - ਦੇਵ ਪੁਰਸ਼ ਹਾਰ ਗਏ, ਤਮਾਸ਼ਾ ਏ ਹਿੰਦੁਸਤਾਨ ਅਤੇ ਪੰਡਤ ਬਲਾਕੀ ਰਾਮ ਖੇਡੇ ਗਏ। ਗੀਤ ਸੰਗੀਤ ਜਗਸੀਰ ਜੀਦਾ, ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਪੇਸ਼ ਕੀਤਾ ਗਿਆ ਅਤੇ ਜਾਦੂ ਦਾ ਸ਼ੋਅ ਇਕਾਈ ਬਠਿੰਡਾ ਵੱਲੋਂ ਕੀਤਾ ਗਿਆ। ਰਣਜੀਤ ਸਿੰਘ ਜਥੇਬੰਦਕ ਮੁਖੀ ਬਠਿੰਡਾ ਜੋਨ ਨੇ ਤਰਕਸ਼ੀਲਤਾ ਅਤੇ ਸੁਸਾਇਟੀ ਦੇ ਮਿਸ਼ਨ ਸਬੰਧੀ ਵਿਚਾਰ ਪੇਸ਼ ਕੀਤੇ। ਇਸ ਪ੍ਰੋਗਰਮ ਨੂੰ ਸਫਲ ਬਨਾਉਣ ਵਿੱਚ ਕੁਲਵੰਤ, ਵਿਜੈ, ਡਾ. ਕੇਵਲ ਅਤੇ ਮਾ. ਦਲਜੀਤ ਸਿੰਘ ਦਾ ਭਰਵਾਂ ਸਹਿਯੋਗ ਰਿਹਾ।

*ਰਾਮ ਸਿੰਘ ਨਿਰਮਾਣ*

**ਇਕਾਈ ਮਲੋਦ**

ਸ਼ਹੀਦ ਭਗਤ ਸਿੰਘ ਦੇ ਜਨਮ ਨੂੰ ਸਮਰਪਿਤ ਨਾਟਕ ਮੇਲਾ 27 ਸਤੰਬਰ ਨੂੰ ਸਰਕਾਰੀ ਕੰਨਿਆ ਸਕੂਲ ਮਲੋਦ ਵਿਖੇ ਕਰਵਾਇਆ ਗਿਆ ਜਿਸਦੀ ਸੁਰੂਆਤ ਨਗਰ ਪੰਚਾਇਤ ਮਲੋਦ ਦੇ ਪ੍ਰਧਾਨ ਕਾਕਾ ਸੰਜੀਵ ਪੁਰੀ ਨੇ ਭਗਤ ਸਿੰਘ ਦੀ ਫੋਟੋ ਤੇ ਹਾਰ ਪਾਕੇ ਕੀਤੀ। ਇਕਾਈ ਪ੍ਰਧਾਨ ਮਾ. ਪਰਮਿੰਦਰ ਪਾਲ ਸਿੰਘ ਨੇ ਹਾਜਰ ਲੋਕਾਂ ਨੂੰ ਤਰਕਸ਼ੀਲ ਲਹਿਰ ਬਾਰੇ ਦੱਸਿਆ। ਲੋਕ ਕਲਾ ਮੰਚ ਮੁੱਲਾਂਪੁਰ ਦੀ ਟੀਮ ਨੇ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਨਾਟਕ 'ਮਿੱਟੀ ਰੁਦਨ ਕਰੇ', 'ਪ੍ਰੇਤ' ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਅਮਨ ਸੇਖਾ, ਰਾਜਵੀਰ ਘਲੋਟੀ, ਹਰਟਹਿਲ ਸਿੰਘ ਮੀਤ ਅਤੇ ਰਾਜੀਵ ਵਿਦਰੋਹੀ ਨੇ ਕਵਿਤਾਵਾਂ ਅਤੇ ਗੀਤ ਪੇਸ਼ ਕੀਤੇ। ਜਸਵੰਤ ਜੀਰਖ ਨੇ ਸਮੂਹ ਜੋਤਸ਼ੀਆਂ ਅਤੇ ਹੋਰ ਪਾਖੰਡੀਆਂ ਨੂੰ ਆਪਣੀ ਸ਼ਕਤੀ ਦਿਖਾਉਣ ਲਈ ਚੈਲਿੰਜ ਕੀਤਾ। ਰਾਜਵੀਰ ਘਲੋਟੀ, ਰਘਵੀਰ ਜੀਰਖ ਅਤੇ ਹਰਟਹਿਲ ਸਿੰਘ ਮੀਤ ਵੱਲੋਂ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਗਏ। ਇਸ ਪ੍ਰੋਗਰਾਮ ਨੂੰ ਸਫਲ ਬਨਾਉਣ ਵਿੱਚ ਗੁਰਦੀਪ ਸਿੰਘ, ਚਰਨਜੀਤ ਸਿੰਘ, ਮਾ. ਨੰਦ ਕਿਸ਼ੋਰ, ਬਲਵਿੰਦਰ ਸਿੰਘ, ਦਵਿੰਦਰ ਸਿੰਘ ਅਤੇ ਰਾਜੀਵ ਵਿਦਰੋਹੀ ਆਦਿ ਮੈਂਬਰਾਂ ਨੇ ਵੱਡਾ ਯੋਗਦਾਨ ਪਾਇਆ।

**ਇਕਾਈ ਰੋਪੜ**

27 ਸਤੰਬਰ ਨੂੰ ਸ਼ਹੀਦ ਭਗਤ ਸਿੰਘ ਲਾਇਬ੍ਰੇਰੀ ਕਲੱਬ ਵੱਲੋਂ ਪਿੰਡ ਚੱਕ ਕਰਮਾ ਵਿਖੇ ਰੋਪੜ ਇਕਾਈ ਦੇ ਸਹਿਯੋਗ ਨਾਲ ਦਿਨ ਵੇਲੇ ਮੈਡੀਕਲ ਕੈਂਪ ਅਤੇ ਰਾਤ ਨੂੰ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਨਾਟਕ ਅਤੇ ਕੋਰੀਓਗ੍ਰਾਫੀਆਂ ਆਰਟ ਸੈਂਟਰ ਸਮਰਾਲਾ ਵੱਲੋਂ ਪੇਸ਼ ਕੀਤੀਆਂ ਗਈਆਂ। ਮੇਲੇ ਦਾ ਉਦਘਾਟਨ ਸ੍ਰੀਮਤੀ ਕੁਲਦੀਪ ਕੌਰ ਚੇਅਰਪਰਸਨ ਜਿਲ੍ਹਾ ਪ੍ਰੀਸ਼ਦ ਰੋਪੜ ਨੇ ਕੀਤਾ।

ਜੋਨ ਪ੍ਰਧਾਨ ਗੁਰਮੀਤ ਸਿੰਘ ਨੇ ਤਰਕਸ਼ੀਲਤਾ ਬਾਰੇ ਵਿਚਾਰ ਸਾਂਝੇ ਕੀਤੇ। ਗੁਰਮਿੰਦਰ ਸਿੰਘ ਖੇੜੀ ਅਤੇ ਜਸਵੀਰ ਸਿੰਘ ਮਾਣਕਪੁਰ ਸ਼ਰੀਫ ਨੇ ਤਰਕਸ਼ੀਲ ਗੀਤ ਕਵਿਤਾਵਾਂ ਪੇਸ਼ ਕੀਤੀਆਂ। ਮੋਹਨ ਸਿੰਘ ਡੱਲਾ ਨੇ ਜਾਦੂ ਦਾ ਸ਼ੋਅ ਅਤੇ ਪਵਨ ਕੁਮਾਰ ਰੱਤੋਂ ਨੇ ਜਾਦੂ ਦੇ ਟ੍ਰਿੱਕ ਦੀ ਵਿਆਖਿਆ ਕਰਕੇ ਭੇਤ ਸਮਝਾਇਆ। ਮੀਤ ਪ੍ਰਧਾਨ ਅਸ਼ੋਕ ਕੁਮਾਰ ਨੇ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਪ੍ਰੇਰਿਆ।

*ਵਿਦਿਆਰਥੀ ਕਲਮ ਤੋਂ*

## ਵਹਿਮਾਂ ਦੀਆਂ ਬੇੜੀਆਂ

*ਅਮਨਪਾਲ ਕੌਰ*

ਹੇ ਮਨੁੱਖ
ਤੂੰ ਸਿਰਫ ਮਨੁੱਖ ਬਣ ਕੇ ਰਹਿ
ਸਵਰਗ ਨਰਕ ਦੇ ਡਰ ਨਾਲ
ਬਣ ਜਾਂਦੀ ਹੈ ਭਾਰੀ ਪੰਡ ਜ਼ਿੰਦਗੀ
ਤੂੰ ਕਿਉਂ ਆਪਣੇ ਪੈਰਾਂ ਨੂੰ
ਪਾ ਲਈਆਂ ਹਨ
ਬੇੜੀਆਂ ਵਹਿਮਾਂ ਵਾਲੀਆਂ
ਕਿਉਂ ਸਮਝ ਬੈਠਾ ਹੈਂ
ਇਸੇ ਨੂੰ ਹੀ ਜ਼ਿੰਦਗੀ
ਪੱਥਰ ਪੂਜਿਆਂ ਕੁਝ ਨਹੀਂ ਲੱਭਣਾ
ਫਿਰ ਦਰ ਦਰ ਮੰਗਦਾ ਏਂ
ਕਿਉਂ ਉਧਾਰੀ ਜ਼ਿੰਦਗੀ
ਤਰਕ ਨੂੰ ਅਪਣਾ ਲੈ
ਵਹਿਮਾਂ ਦੀ ਪੰਡ ਲਾਹ ਕੇ
ਬਣ ਜਾਵੇਗੀ ਫਿਰ
ਇੱਕ ਖ਼ਾਬ ਪਿਆਰਾ ਜ਼ਿੰਦਗੀ

# ਮੈਜਿਕ ਪ੍ਰੋਗਰਾਮ ਅਤੇ ਤਰਕਸ਼ੀਲ ਸਟਾਲ

**ਕਾਈ ਲੌਂਗੋਵਾਲ**

20 ਅਗਸਤ ਨੂੰ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਬਰਸੀ ਕੇ ਇਕਾਈ ਵੱਲੋਂ ਜ਼ੋਨ ਪ੍ਰਧਾਨ ਬਲਬੀਰ ਚੰਦ ਲੌਂਗੋਵਾਲ ਅਤੇ ਕਾਈ ਪ੍ਰਧਾਨ ਰਣਜੀਤ ਸਿੰਘ ਦੀ ਅਗਵਾਈ ਹੇਠ ਤਰਕਸ਼ੀਲ ਸਾਹਿਤ ਾ ਸਟਾਲ ਲਗਾਇਆ ਗਿਆ। ਇਸ ਮੌਕੇ ਤੇ ਲੋਕਾਂ ਦੇ ਭਾਰੀ ਇਕੱਠ ੂ ਜ਼ੋਨ ਦੇ ਮਾਨਸਿਕ ਵਿਭਾਗ ਮੁਖੀ ਨਰਿੰਦਰ ਛੀਨੀਵਾਲੀਆ, ਸਰਬਜੀਤ, ਸਿੰਘ ਸੰਗਰੂਰ, ਗੁਰਵਿੰਦਰ ਬੜੀ, ਬਿੰਦਰ ਧਨੌਲਾ ਅਤੇ ਬੱਬੀ ਬੜੀ ਵੱਲੋਂ ਜਾਦੂ ਦੇ ਟ੍ਰਿੱਕ ਦਿਖਾਕੇ ਜਾਦੂ ਦੀ ਅਸਲੀਅਤ ਸਪਸ਼ਟ ਕੀਤੀ ਗਈ ਹਰਵਿੰਦਰ ਦੀਵਾਨਾ ਨੇ ਸਭਿਆਚਾਰ ਨੂੰ ਗਲਤ ਪਾਸੇ ਵੱਲ ਤੋਰਨ ਵਾਲੇ ਲੋਕਾਂ ਦੀ ਨਿਖੇਧੀ ਕੀਤੀ। ਕਮਲਦੀਪ ਸਿੰਘ ਨੇ ਸੋਸਾਇਟੀ ਦੀ ਚੁਣੌਤੀ ਦੁਹਰਾਉਂਦੇ ਹੋਏ ਅਖੌਤੀ ਸਿਆਣਿਆਂ ਨੂੰ ਚੈਲਿੰਜ ਕੀਤਾ। ਜਗਮੋਹਨ ਸੁਲਤਾਨ ਅਤੇ ਕੁਲਦੀਪ ਸਿੰਘ ਨੇ ਤਰਕਸ਼ੀਲ ਗੀਤ ਗਾਏ। ਲੋਕਾਂ ਨੇ ਭਾਰੀ ਮਾਤਰਾ ਵਿੱਚ ਤਰਕਸ਼ੀਲ ਸਾਹਿਤ ਖਰੀਦਿਆ।

*ਰਿਪੋਰਟ : ਸ਼ਮਿੰਦਰ ਸਿੰਘ, ਪ੍ਰੈਸ ਸਕੱਤਰ*

**ਇਕਾਈ ਸੰਦੌੜ**

21 ਅਗਸਤ ਨੂੰ ਪਿੰਡ ਕਾਸਮਪੁਰ ਵਿਖੇ ਨੌਵੀਂ ਦੇ ਮੇਲੇ 'ਤੇ ਤਰਕਸ਼ੀਲ ਸਟਾਲ ਅਤੇ ਪ੍ਰੋਗਰਾਮ ਦਾ ਆਯੋਜਨ ਕੀਤਾ ਗਿਆ ਜਿਸ ਦਾ ਉਦਘਾਟਨ ਪਿੰਡ ਦੇ ਸਰਪੰਚ ਚਰਨ ਸਿੰਘ ਵੱਲੋਂ ਕੀਤਾ ਗਿਆ। ਲੋਕਾਂ ਨੇ ਤਰਕਸ਼ੀਲ ਸਾਹਿਤ ਅਤੇ ਤਰਕਸ਼ੀਲ ਵਿਚਾਰ ਕੈਸਿੱਟ ਖਰੀਦਣ ਪ੍ਰਤੀ ਬਹੁਤ ਉਤਸ਼ਾਹ ਦਿਖਾਇਆ। ਜਾਦੂ ਦੇ ਟ੍ਰਿਕ ਮੀਤ ਪ੍ਰਧਾਨ ਗੁਰਦੇਵ ਸਿੰਘ ਅਤੇ ਉਨ੍ਹਾਂ ਦੇ ਪੋਤਰੇ ਕਰਨਵੀਰ ਵੱਲੋਂ ਪੇਸ਼ ਕੀਤੇ ਗਏ। ਸਟਾਲ ਦੀ ਜ਼ੁੰਮੇਵਾਰੀ ਜਸਵੀਰ ਕੰਗਣਵਾਲ, ਸਿਕੰਦਰ ਬਿੱਲਾ, ਹਰਦੇਵ ਰਛੀਨ, ਮਾ. ਜਸਪਾਲ ਅਤੇ ਗੁਲਜ਼ਾਰ ਖਾਂ ਪੰਜਗਰਾਈਆਂ ਨੇ ਬਾਖੂਬੀ ਨਿਭਾਈ। ਇਸ ਮੌਕੇ ਉਤੇ ਪੁਲੀਸ ਮੁਲਾਜ਼ਮ ਸ੍ਰੀ ਅਜਾਇਬ ਸਿੰਘ ਨੇ ਆਪਣਾ ਸਰੀਰਦਾਨ ਕਰਨ ਸਬੰਧੀ ਹਲਫੀਆ ਬਿਆਨ ਇਕਾਈ ਆਗੂਆਂ ਨੂੰ ਸੌਂਪਿਆ। ਅੰਤ ਵਿੱਚ ਪ੍ਰਧਾਨ ਰਣਜੀਤ ਝਨੇਰ ਨੇ ਸਾਰਿਆਂ ਦਾ ਧੰਨਵਾਦ ਕੀਤਾ।

*ਰਿਪੋਰਟ : ਰਣਜੀਤ ਝਨੇਰ, ਪ੍ਰਧਾਨ*

**ਇਕਾਈ ਫਰੀਦਕੋਟ**

ਇਕਾਈ ਫਰੀਦਕੋਟ ਵੱਲੋਂ ਆਪਣੇ ਇਲਾਕੇ ਦੇ ਸਕੂਲ ਗਰਲਜ਼ ਸਕੂਲ ਫਰੀਦਕੋਟ, ਹਾਈ ਸਕੂਲ ਮੰਡ ਵਾਲਾ, ਕੰਮੇਆਣਾ ਤੇ ਆਂਗਨਵਾੜੀ ਹੈਲਪਰਜ਼ ਦੇ ਦਫਤਰ ਵਿੱਚ ਤਰਕਸ਼ੀਲ ਮੈਜਿਕ ਸ਼ੋਅ ਅਤੇ ਪੁਸਤਕ ਪ੍ਰਦਰਸ਼ਨੀ ਲਾਈ ਗਈ, ਇਹਨਾਂ ਮੌਕਿਆ ਤੇ ਸ੍ਰੀ ਅਵਤਾਰ ਗੋਂਦਾਰਾ ਅਤੇ ਲਖਵਿੰਦਰ ਹਾਲੀ ਵੱਲੋਂ ਬੱਚਿਆ, ਅਧਿਆਪਕਾਂ ਅਤੇ ਆਂਗਨਵਾੜੀ ਵਰਕਰਾਂ ਦੇ ਪੁੱਛੇ ਗਏ ਸਵਾਲਾਂ ਦੇ ਤਰਕਪੂਰਵਕ ਜੁਆਬ ਦਿੱਤੇ ਗਏ। ਬਾਅਦ ਵਿੱਚ ਸ੍ਰੀ ਅਵਤਾਰ ਗੋਂਦਾਰਾ ਨੇ ਆਪਣੇ ਭਾਸ਼ਨ ਵਿੱਚ ਕਿਹਾ ਕਿ ਜੇਕਰ ਮਨੁੱਖ ਆਪਣੀ ਸੋਚਣੀ ਦਾ ਢੰਗ ਵਿਗਿਆਨਕ ਬਣਾ ਲਵੇ ਤਾਂ ਬਹੁਤ ਸਾਰੀਆਂ ਸਮੱਸਿਆਵਾਂ ਪੈਦਾ ਹੀ ਨਹੀਂ ਹੁੰਦੀਆਂ, ਸੁਸਾਇਟੀ ਦਾ ਧੰਨਵਾਦ ਕਰਦਿਆਂ ਗਰਲਜ਼ ਸਕੂਲ ਦੇ ਪ੍ਰਿੰਸੀਪਲ ਸਾਹਿਬ ਨੇ ਕਿਹਾ ਕਿ ਉਹ ਤਰਕਸ਼ੀਲ ਸੋਚ ਤੋਂ ਪ੍ਰਭਾਵਿਤ ਹਨ, ਉਹ ਬੱਚਿਆਂ ਨੂੰ ਅਜਿਹੀ ਸੋਚ ਦੇ ਧਾਰਨੀ ਬਨਾਉਣ ਦੀ ਕੋਸ਼ਿਸ ਕਰਨਗੇ।

ਇਸੇ ਤਰ੍ਹਾਂ ਫਰੀਦਕੋਟ ਵਿਖੇ ਬਾਬਾ ਫਰੀਦ ਮੇਲੇ ਤੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾ ਕੇ ਲੋਕਾਂ ਨੂੰ ਵਹਿਮਾਂ ਪਰਮਾਂ ਵਿੱਚੋਂ ਕੱਢਣ ਲਈ ਤਰਕਸ਼ੀਲ ਸਾਹਿਤ ਵੱਡੀ ਗਿਣਤੀ ਵਿੱਚ ਵੇਚਿਆ ਗਿਆ, ਜਿਸ ਵਿੱਚ ਸ੍ਰੀ ਲਖਵਿੰਦਰ ਹਾਲੀ ਤੇ ਨਿਰਮਲ ਪਟਵਾਰੀ ਨੇ ਟਰਿੱਕ ਕਰਕੇ ਲੋਕਾਂ ਨੂੰ ਇਸਦੇ ਵਿਗਿਆਨਕ ਆਧਾਰ ਬਾਰੇ ਜਾਣਕਾਰੀ ਦਿੱਤੀ, ਇਸ ਸਟਾਲ ਅਤੇ ਸਕੂਲਾਂ ਦੇ ਪ੍ਰੋਗਰਾਮਾਂ ਨੂੰ ਸਫਲ ਬਣਾਉਣ ਵਿੱਚ ਸੁਖਚੈਨ ਬਾਂਦੇਵਾਲ, ਬਲਕਾਰ ਸਿੰਘ, ਦਲਜੀਤ ਸਿੰਘ ਆਦਿ ਦਾ ਵਿਸ਼ੇਸ਼ ਯੋਗਦਾਨ ਰਿਹਾ।

*ਜਸਵੰਤ ਜਸ*

**ਇਕਾਈ ਫਗਵਾੜਾ**

ਇਕਾਈ ਫਗਵਾੜਾ ਵੱਲੋਂ 14 ਸਤੰਬਰ ਨੂੰ ਪ੍ਰਾਇਮਰੀ ਸਕੂਲ ਗੁਰੂ ਤੇਗ ਬਹਾਦਰ ਨਗਰ (ਟਿੱਬੀ) ਫਗਵਾੜਾ ਅਤੇ 15 ਸਤੰਬਰ ਨੂੰ ਸੀਨੀਅਰ ਸੈਕੰਡਰੀ ਸਕੂਲ ਭੁਲਾਰਾਈ ਤਹਿ: ਫਗਵਾੜਾ ਵਿਖੇ ਸਵੇਰੇ 8 ਵਜੇ ਤੋਂ 9 ਵਜੇ ਤੱਕ ਲਈ ਪ੍ਰੋਗਰਾਮ ਆਯੋਜਿਤ ਕੀਤੇ ਗਏ। ਇਨ੍ਹਾਂ ਪ੍ਰੋਗਰਾਮਾਂ ਵਿੱਚ ਬੱਚਿਆਂ ਨੂੰ ਜਾਦੂ ਦੇ ਟਰਿੱਕ ਦਿਖਾਏ ਗਏ ਅਤੇ ਇਕਾਈ ਸਕੱਤਰ ਘਨਸ਼ਾਮ, ਜ਼ੋਨ ਜਥੇਬੰਦਕ ਸਕੱਤਰ ਜਸਵਿੰਦਰ ਸਿੰਘ ਅਤੇ ਮਾਨਸਿਕ ਵਿਭਾਗ ਦੇ ਮੁਖੀ ਮਾ. ਸੁਖਦੇਵ ਫਗਵਾੜਾ ਨੇ ਸੰਬੋਧਨ ਕੀਤਾ। ਇਸ ਸੰਬੋਧਨ ਵਿੱਚ ਬੁਲਾਰਿਆਂ ਨੇ ਤਰਕਸ਼ੀਲ ਜੀਵਨ ਜਾਚ ਬਾਰੇ ਚਾਨਣਾ ਪਾਇਆ ਅਤੇ ਬੱਚਿਆਂ ਅੰਦਰ ਇਹ ਚਾਹਤ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਗਈ ਕਿ ਤੁਸੀਂ ਆਪਣੀ ਜ਼ਿੰਦਗੀ ਦਾ ਨਿਸ਼ਾਨਾ ਚੁਣੋ ਅਤੇ ਜੋ ਤੁਸੀਂ ਬਣਨਾ ਚਾਹੁੰਦੇ ਹੋ ਉਸ ਅਨੁਸਾਰ ਹੀ ਸਖਤ ਮਿਹਨਤ ਕਰਕੇ ਮੰਜ਼ਿਲ ਪਾਉ। ਤੁਹਾਨੂੰ ਬੱਚਿਆਂ ਨੂੰ ਆਪਣੇ ਅੰਦਰ ਹੌਸਲਾ ਪੈਦਾ ਕਰਨਾ ਹੋਵੇਗਾ ਅਤੇ ਮਨ ਦੇ ਹਰ ਸਵਾਲ ਨੂੰ ਆਪਣੇ ਅਧਿਆਪਕ ਅਤੇ ਮਾਪਿਆਂ ਅੱਗੇ ਰੱਖਣਾ ਹੋਵੇਗਾ. ਅਗਰ ਠੀਕ ਜਵਾਬ ਮਿਲ ਗਿਆ ਤਾਂ ਠੀਕ ਹੈ ਜੇਕਰ ਸਹੀ ਉੱਤਰ ਨਹੀਂ ਮਿਲਿਆ ਤਾਂ ਉਸ ਨੂੰ ਤੁਸੀਂ ਖੁਦ ਵੱਖ ਵੱਖ ਕਿਤਾਬਾਂ ਪੜ੍ਹਕੇ ਅਤੇ ਆਪਣਾ ਗਿਆਨ ਵਧਾਕੇ ਪ੍ਰਾਪਤ ਕਰਨਾ ਹੋਵੇਗਾ। ਤੁਹਾਨੂੰ ਪਾਸ ਹੋਣ ਲਈ ਗੈਬੀ ਸ਼ਕਤੀਆਂ ਤੇ ਆਸ ਨਹੀਂ ਰੱਖਣੀ ਚਾਹੀਦੀ। ਆਪਣੇ ਗਿਆਨ ਵਿੱਚ ਅਥਾਹ ਵਾਧਾ ਕਰੋ ਅਤੇ ਹਰ ਗੱਲ ਨੂੰ ਕਿਉਂ, ਕੀ ਅਤੇ ਕਿਵੇਂ ਦੇ ਅਧਾਰ ਤੇ ਸੋਚੋ। ਸਕੂਲਾਂ ਦੇ ਸਟਾਫ਼ ਦਾ ਸਹਿਯੋਗ ਅਤਿ ਸਲਾਹੁਣਯੋਗ ਸੀ।

*ਜਸਵਿੰਦਰ ਸਿੰਘ*

**ਇਕਾਈ ਟਾਂਡਾ**

21 ਸਤੰਬਰ ਦਿਨ ਐਤਵਾਰ ਨੂੰ ਨੌਜਵਾਨ ਕਲੱਬ ਕਟਿਆਣਾ ਅਤੇ ਖੁਰਦਪੁਰ ਦੇ ਨੌਜਵਾਨਾਂ ਦੇ ਸਾਂਝੇ ਉੱਦਮ ਨਾਲ ਗਦਰੀ ਬਾਬਿਆਂ ਨੂੰ ਸਮਰਪਿਤ ਪ੍ਰੋਗਰਾਮ ਕਰਵਾਇਆ ਗਿਆ।

ਪ੍ਰੋਗਰਾਮ ਦੇ ਸ਼ੁਰੂ ਵਿੱਚ ਬਾਬਾ ਭਗਤ ਸਿੰਘ ਬਿਲਗਾ ਜੀ ਵੱਲੋਂ ਝੰਡਾ ਚੜ੍ਹਾਉਣ ਦੀ ਰਸਮ ਪੂਰੀ ਕੀਤੀ ਗਈ ਅਤੇ ਇਕੱਤਰ ਲੋਕਾਂ ਨੂੰ ਸੰਬੋਧਨ ਕੀਤਾ। ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਤਰਕਸੀਲ ਸੁਸਾਇਟੀ ਦੀ ਇਕਾਈ ਟਾਂਡਾ, ਅੱਡਾ ਸਰਾਂ ਅਤੇ ਜਲੰਧਰ ਦਾ ਵਿਸ਼ੇਸ਼ ਸਹਿਯੋਗ ਸੀ। ਤਰਕਸ਼ੀਲ ਸੁਸਾਇਟੀ ਵੱਲੋਂ ਆਦਮਪੁਰ(ਜਲੰਧਰ) ਵਿਖੇ ਸੀਨੀਅਰ ਸੈਕੰਡਰੀ ਸਕੂਲ(ਲੜਕੀਆਂ) ਦੀ ਗਰਾਊਂਡ ਵਿਖੇ ਇਕੱਤਰ ਹਜਾਰਾਂ ਲੋਕਾਂ ਸਾਹਮਣੇ ਵੱਖ-ਵੱਖ ਮੈਜਿਕ ਟ੍ਰਿਕ ਪੇਸ਼ ਕਰਕੇ ਲੋਕਾਂ ਨੂੰ ਹੈਰਾਨ ਕਰ ਦਿੱਤਾ ਅਤੇ ਪ੍ਰੋਗਰਾਮ ਦੇ ਅਖੀਰ ਵਿੱਚ ਦਰਸ਼ਕਾਂ ਨੂੰ ਉਨਾਂ ਜਾਦੂ ਦੇ ਟਰਿੱਕਾਂ ਪਿੱਛੇ ਛੁਪੇ ਰਹੱਸ ਦੱਸ ਕੇ ਲੋਕਾਂ ਅੰਧਵਿਸ਼ਵਾਸਾਂ ਦੀ ਜਹਾਲਤ ਵਿੱਚੋਂ ਨਿਕਲਣ ਦਾ ਸੰਦੇਸ਼ ਦਿੱਤਾ। ਇਸ ਪ੍ਰੋਗਰਾਮ ਨੂੰ ਕੌਮੀ ਤੇ ਕੌਮਾਂਤਰੀ ਤਾਲਮੇਲ ਵਿਭਾਗ ਦੇ ਮੁਖੀ ਸ੍ਰੀ ਬਲਵਿੰਦਰ ਬਰਨਾਲਾ ਨੇ ਵੀ ਸੰਬੋਧਨ ਕੀਤਾ। ਇਸ ਪ੍ਰੋਗਰਾਮ ਵਿੱਚ ਬੁੱਕ ਸਟਾਲ ਅਤੇ ਦੇਸ਼ ਭਗਤ ਯਾਦਗਾਰੀ ਹਾਲ ਜਲੰਧਰ ਵੱਲੋਂ ਲਗਾਈ ਫੋਟੋ ਪ੍ਰਦਰਸ਼ਨੀ ਵੀ ਖਿੱਚ ਦਾ ਕੇਂਦਰ ਬਣੀ।

*ਰਮੇਸ਼, ਜ਼ੋਨ ਵਿਤ ਸਕੱਤਰ*

**ਇਕਾਈ ਸੰਗਰੂਰ**

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਸੰਗਰੂਰ ਵੱਲੋਂ ਮਿਤੀ 30 ਸਤੰਬਰ 9 ਵਜੇ ਤੋਂ ਸ਼ਾਮ 5 ਵਜੇ ਤੱਕ ਸੰਗਰੂਰ ਵਿਖੇ ਤਿੰਨ ਜਗ੍ਹਾ, ਪ੍ਰੇਮ ਸਭਾ ਸੀਨੀਅਰ ਸੈਕੰਡਰੀ ਸਕੂਲ, ਸਰਕਾਰੀ ਐਲੀਮੈਂਟਰੀ ਸਕੂਲ ਹਰੀਪੁਰਾ ਅਤੇ ਅਜੀਤ ਨਗਰ (ਨੇੜੇ ਰੇਲਵੇ ਸਟੇਸ਼ਨ) ਵਿਖੇ ਤਰਕਸ਼ੀਲ ਪ੍ਰੋਗਰਾਮ ਕਰਵਾਏ ਗਏ। ਇਨ੍ਹਾਂ ਤਿੰਨਾਂ ਥਾਵਾਂ ਤੇ ਤਰਕਸ਼ੀਲ ਆਗੂਆਂ ਮਾ. ਪਰਮਵੇਦ, ਹਰਦੇਵ ਰਾਠੀ ਅਤੇ ਪ੍ਰੋ. ਜਗਦੇਵ ਵੱਲੋਂ ਆਪਣੇ ਵਿਚਾਰ ਪੇਸ਼ ਕੀਤੇ ਗਏ, ਚਮਕੌਰ ਸਿੰਘ ਅਤੇ ਜਸਵੀਰ ਜੱਸੀ ਵੱਲੋਂ ਜਾਦੂ ਦੇ ਟਰਿੱਕ, ਪੀਪਲਜ਼ ਥੀਏਟਰ ਲਹਿਰਾਗਾਗਾ ਵੱਲੋਂ 'ਇਹ ਲਹੂ ਕਿਸਦਾ ਹੈ', ਨਾਟਕ ਖੇਡਿਆ ਗਿਆ।

ਬਹੁਤ ਹੀ ਰੌਚਿਕ ਅਤੇ ਅਚੰਭੇ ਵਿੱਚ ਪਾਉਣ ਵਾਲੇ ਜਾਦੂ ਦੇ ਟਰਿੱਕ ਪੇਸ਼ ਕਰਦਿਆਂ ਚਮਕੌਰ ਸਿੰਘ ਨੇ ਜਾਦੂ ਦੇ ਟਰਿੱਕਾਂ ਨੂੰ ਹੱਥ ਦੀ ਸਫ਼ਾਈ ਦੱਸਦਿਆਂ ਇਨ੍ਹਾਂ ਦੀ ਵਿਆਖਿਆ ਕੀਤੀ। ਪ੍ਰੇਮ ਸਭਾ ਸਕੂਲ ਵਿਖੇ ਪ੍ਰਿੰਸੀਪਲ ਸ਼ਾਮ ਲਾਲ ਅਤੇ ਹਰੀਪੁਰਾ ਸਕੂਲ ਵਿਖੇ ਮੁੱਖ ਅਧਿਆਪਕ ਗੁਰਦੀਪ ਸਿੰਘ ਵੱਲੋਂ ਤਰਕਸ਼ੀਲ ਸੁਸਾਇਟੀ ਦੇ ਇਸ ਉੱਦਮ ਦੀ ਸਰਾਹਨਾ ਕਰਦੇ ਹੋਏ ਅਜਿਹੇ ਸਿੱਖਿਆਦਾਇਕ ਪ੍ਰੋਗਰਾਮ ਲਈ ਸੁਸਾਇਟੀ ਦਾ ਧੰਨਵਾਦ ਕੀਤਾ ਗਿਆ। ਅਖੀਰ ਵਿੱਚ ਅਜੀਤ ਨਗਰ ਵਿਖੇ ਹੋਏ ਪ੍ਰੋਗਰਾਮ ਵਿੱਚ ਪੰਜਾਬ ਪ੍ਰਦੇਸ਼ ਪੱਲੇਦਾਰ ਮਜ਼ਦੂਰ ਯੂਨੀਅਨ ਦੇ ਸੈਂਕੜੇ ਕਾਮਿਆਂ ਤੋਂ ਇਲਾਵਾ ਅਜੀਤ ਨਗਰ ਅਤੇ ਗੰਗਾ ਰਾਮ ਬਸਤੀ ਦੇ ਲੋਕਾਂ ਨੇ ਇਸ ਪ੍ਰੋਗਰਾਮ ਨੂੰ ਵੱਡਾ ਹੁੰਗਾਰਾ ਦਿੱਤਾ।

**ਇਕਾਈ ਅਬੋਹਰ**

ਪਿੰਡ ਹੁਸਨਰ (ਨੇੜੇ ਗਿੱਦੜਬਾਹਾ) ਵਿਖੇ ਮੇਜਰ ਸਿੰਘ ਦੀ ਰਿਟਾਇਰਮੈਂਟ ਸਮੇਂ ਮੈਜਿਕ ਸ਼ੋ ਸੁਖਦੇਵ ਸਿੰਘ ਮਲੂਕਪੁਰਾ, ਰਮੇਸ਼ ਕੁਮਾਰ ਨੇ ਪੇਸ਼ ਕੀਤੇ। ਇਸ ਵਿੱਚ ਪਿੰਡ ਦੀਆਂ ਔਰਤਾਂ ਨੇ ਵਿਸ਼ੇਸ਼ ਹਿੱਸਾ ਲਿਆ। ਸੁਖਦੇਵ ਸਿੰਘ ਮਲੂਕਪੁਰਾ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ। ਬਾਬਿਆਂ ਵੱਲੋਂ ਕੀਤੀ ਜਾ ਰਹੀ ਲੁੱਟ ਤੋਂ ਸੁਚੇਤ ਕੀਤਾ। ਪਿੰਡ ਵਾਲੇ ਪ੍ਰੋਗਰਾਮ ਦੇਖ ਕੇ ਬੜੇ ਪ੍ਰਭਾਵਿਤ ਹੋਏ ਅਤੇ ਅਜਿਹਾ ਪ੍ਰੋਗਰਾਮ ਫਿਰ ਕਰਾਉਣ ਲਈ ਕਿਹਾ।

*ਜਗਦੀਸ਼ ਕੁਮਾਰ ਕਿੱਕਰ ਖੇੜਾ*

**ਇਕਾਈ ਮੁਹਾਲੀ**

23 ਅਗਸਤ ਨੂੰ ਸ.ਸੀ.ਸੈ. ਸਕੂਲ ਮਨੌਲੀ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਜਰਨੈਲ ਕ੍ਰਾਂਤੀ ਨੇ ਤਰਕਸ਼ੀਲ ਲਹਿਰ ਬਾਰੇ ਜਾਣਕਾਰੀ ਦਿੱਤੀ ਅਤੇ ਵਰਤਮਾਨ ਸਿਖਿਆ ਪ੍ਰਣਾਲੀ ਨੂੰ ਵਿਗਿਆਨਕ ਲੀਹਾਂ ਤੇ ਢਾਲਣ ਦੀ ਲੋੜ ਬਾਰੇ ਵਿਚਾਰ ਪੇਸ਼ ਕੀਤੇ। ਜਸਵੰਤ ਸਿੰਘ ਨੇ ਪ੍ਰਚਲਿਤ ਵਹਿਮਾਂ ਭਰਮਾਂ ਨੂੰ ਛੱਡਣ ਲਈ ਪ੍ਰੇਰਿਆ। ਸਤਨਾਮ ਸਿੰਘ ਦਾਉਂ ਅਤੇ ਮਨਜੀਤ ਸਿੰਘ ਨੇ ਜਾਦੂ ਦੇ ਟ੍ਰਿਕ ਦਿਖਾਏ ਅਤੇ ਰਵਿੰਦਰ ਰੋਹੇਵਾਲ ਵੱਲੋਂ ਸਾਹਿਤ ਦੀ ਸਟਾਲ ਲਗਾਈ ਗਈ।

ਇਸੇ ਤਰ੍ਹਾਂ 27 ਸਤੰਬਰ ਨੂੰ ਸ.ਸੀ.ਸੈ. ਸਕੂਲ ਭਬਾਤ ਵਿਖੇ ਸ਼ਹੀਦੇ ਆਜ਼ਮ ਭਗਤ ਸਿੰਘ ਦੇ ਜਨਮ ਨੂੰ ਸਮਰਪਿਤ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਭਗਤ ਸਿੰਘ ਦੀ ਵਿਚਾਰਧਾਰਾ ਨੂੰ ਤਰਕਸੀਲ ਸੋਚ ਨਾਲ ਜੋੜਕੇ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਦੀ ਅਪੀਲ ਕੀਤੀ ਗਈ। ਦੋਹਵਾਂ ਸਕੂਲਾਂ ਵਿੱਚ ਅਧਿਆਪਕਾਂ ਅਮੇ ਵਿਦਿਆਰਥੀਆਂ ਵੱਲੋਂ ਉਠਾਏ ਗਏ ਅਹਿਮ ਸਵਾਲਾਂ ਦੇ ਢੁਕਵੇਂ ਉਤਰ ਦੇ ਕੇ ਉਨ੍ਹਾਂ ਦੀ ਸਤੁੰਸ਼ਟੀ ਕਰਵਾਈ ਗਈ।

*ਜਰਨੈਲ ਕ੍ਰਾਂਤੀ, ਪ੍ਰਧਾਨ*

**ਇਕਾਈ ਰੋਪੜ**

1. 7 ਸਤੰਬਰ ਨੂੰ ਪਿੰਡ ਕੋਟਲਾ ਟੱਪਰੀਆਂ ਵਿਖੇ ਸ਼ਹੀਦ ਭਗਤ ਸਿੰਘ ਕਲੱਬ ਵੱਲੋਂ ਆਯੋਜਿਤ ਕੀਤੇ ਗਏ ਸਭਿਆਚਾਰਕ ਪ੍ਰੋਗਰਾਮ ਵਿੱਚ ਇਕਾਈ ਨੂੰ ਵਿਸ਼ੇਸ ਸੱਦਾ ਦਿੱਤਾ ਗਿਆ ਜਿਸ ਤਹਿਤ ਇਕਾਈ ਵੱਲੋਂ ਜਾਦੂ ਦੇ ਟ੍ਰਿੱਕ ਦਿਖਾਏ ਗਏ, ਪਵਨ ਕੁਮਾਰ ਰੱਤੋਂ ਨੇ ਜਾਦੂ ਦੀ ਅਸਲੀਅਤ ਬਾਰੇ ਦੱਸਦਿਆਂ ਇਸ ਸਬੰਧੀ ਪੈਣ ਵਾਲੇ ਭੁਲੇਖੇ ਦੂਰ ਕੀਤੇ, ਅਜੀਤ ਸਿੰਘ ਪ੍ਰਦੇਸੀ ਨੇ ਸੁਸਾਇਟੀ ਦੇ ਉਦੇਸ਼ਾਂ ਬਾਰੇ ਦੱਸਦਿਆਂ ਲੋਕਾਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਨ ਲਈ ਪ੍ਰੇਰਿਆ। ਜਸਵੀਰ ਸਿੰਘ ਮਾਣਕਪੁਰ-ਸ਼ਰੀਫ ਦੀ ਅਖੌਤੀ ਬਾਬਿਆਂ ਪ੍ਰਤੀ ਵਿਅੰਗਮਈ ਕਵਿਤਾ ਨੇ ਹਾਜਰ ਲੋਕਾਂ ਨੂੰ ਖੂਬ ਪ੍ਰਭਾਵਿਤ ਕੀਤਾ।
2. ਸਰਕਾਰੀ ਹਾਈ ਸਕੂਲ ਬੂਥਗੜ੍ਹ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ ਜਿਸ ਵਿੱਚ ਜਸਵੀਰ ਸਿੰਘ ਨੇ ਜਾਦੂ ਦਾ ਸ਼ੋਅ ਅਤੇ ਗੀਤ, ਕਵਿਤਾਵਾਂ ਪੇਸ਼ ਕੀਤੀਆਂ, ਰਣਜੀਤ ਸਿੰਘ ਖਦਰੀ ਨੇ ਮੈਗਜ਼ੀਨ ਸਟਾਲ ਅਤੇ ਹੋਰ ਕੰਮ ਸੰਭਾਲਿਆ ਜਦ ਕਿ ਮਾ. ਪਰਮਜੀਤ ਸਿੰਘ ਖਿਜਰਾਬਾਦ ਨੇ ਤਰਕਸ਼ੀਲ ਸੁਸਾਇਟੀ, ਬੱਚਿਆਂ ਅਤੇ ਪਿੰਡ ਦੇ ਲਕਾਂ ਦਾ ਸਹਿਯੋਗ ਲਈ ਧੰਨਵਾਦ ਕੀਤਾ।
3. 27 ਸਤੰਬਰ ਨੂੰ ਮਾਣਕਪੁਰ ਸ਼ਰੀਫ ਦੇ ਸਰਕਾਰੀ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਜਸਵੀਰ ਸਿੰਘ ਅਤੇ ਪਵਨ ਕੁਮਾਰ ਰੱਤੋਂ ਨੇ ਜਾਦੂ ਦੇ ਟ੍ਰਿੱਕਾਂ ਦੌਰਾਨ ਤਰਕਸ਼ੀਲ ਵਿਚਾਰਾਂ ਬਾਰੇ ਜਾਣਕਾਰੀ ਦਿੱਤੀ। ਸ੍ਰੀ ਸਰੂਪ ਸਿੰਘ ਸਿਆਲਵੀ ਲੈਕਚਰਾਰ ਨੇ ਸੁਸਾਇਟੀ ਦੇ ਵਧੀਆ ਕਾਰਜਾਂ ਦੀ ਪ੍ਰਸੰਸਾ ਕੀਤੀ ਅਤੇ ਬੱਚਿਆਂ ਨੂੰ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ। ਸ੍ਰੀ ਹਰਬੰਸ ਸਿੰਘ ਡੀ. ਪੀ. ਈ. ਨੇ ਪ੍ਰੋਗਰਾਮ ਲਈ ਸੋਸਾਇਟੀ ਦਾ ਧੰਨਵਾਦ ਕੀਤਾ।

*ਪਵਨ ਕੁਮਾਰ ਰੱਤੋਂ*

**ਇਕਾਈ ਬਠਿੰਡਾ**

✪ ਸਰਕਾਰੀ ਸਕੂਲ ਗੁਰਥੜੀ (ਸੰਗਤ) ਵਿਖੇ ਸਾਖਰਤਾ ਸੰਮਤੀ ਵੱਲੋਂ ਉਲੀਕੇ ਪ੍ਰੋਗਰਾਮ ਵਿੱਚ ਤਰਕਸ਼ੀਲ ਵਿਚਾਰ ਅਤੇ ਮੈਜਿਕ ਸ਼ੋਅ ਪੇਸ਼ ਕੀਤਾ ਗਿਆ। ਇਸ ਪ੍ਰੋਗਰਾਮ ਵਿੱਚ ਜਿਲ੍ਹਾ ਬਠਿੰਡਾ ਦੇ ਵਿਕਾਸ ਅਧਿਕਾਰੀ, ਬਲਾਕ ਸਿਖਿਆ ਅਫਸਰ, ਨੇੜਲੇ ਪਿੰਡਾਂ ਦੀਆਂ ਪੰਚਾਇਤਾਂ, ਸਕੂਲਾਂ ਦੇ ਅਧਿਆਪਕ ਵਿਦਿਆਰਥੀ ਅਤੇ ਵੱਡੀ ਗਿਣਤੀ ਵਿੱਚ ਪਿੰਡ ਦੇ ਆਮ ਲੋਕ ਹਾਜਰ ਸਨ। ਇਸ ਵਿੱਚ ਰਾਮ ਸਿੰਘ ਨਿਰਮਾਣ ਅਤੇ ਬਲਬੀਰ ਸਿੰਘ ਸੈਂਟਰ ਹੈੱਡ-ਟੀਚਰ ਵੱਲੋਂ ਵਿਚਾਰ ਪੇਸ਼ ਕੀਤੇ ਗਏ, ਕੁਲਵੰਤ ਸਿੰਘ ਅਤੇ ਬਲਵਿੰਦਰ ਸਿੰਘ ਨੇ ਮੈਜਿਕ ਟ੍ਰਿੱਕ ਪੇਸ਼ ਕੀਤੇ ਅਤੇ ਸਟੇਜ ਸੰਚਾਲਨ ਮਾ. ਗਿਆਨ ਸਿੰਘ ਨੇ ਕੀਤਾ।

✪ ਯੂਨਾਈਟਿਡ ਵੈੱਲਫੇਅਰ ਸੁਸਾਇਟੀ'ਬਠਿੰਡਾ ਦੇ ਸਲਾਨਾ ਸਮਾਗਮ ਤੇ ਪ੍ਰਭਾਵਸ਼ਾਲੀ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਹੋਰ ਜਾਦੂ ਦੀਆਂ ਆਈਟਮਾਂ ਤੋਂ ਇਲਾਵਾ ਸੈਂਕੜੇ ਤਿੱਖੀਆਂ ਮੇਖਾਂ ਉਪਰ ਨੰਗੇ ਪਿੰਡੇ ਲੇਟ ਕੇ ਅਤੇ ਇੱਕ ਲੜਕੇ ਨੂੰ ਹਵਾ ਵਿੱਚ 5 ਫੁੱਟ ਉਡਾ ਕੇ ਦਿਖਾਇਆ ਗਿਆ। ਇਸ ਮੌਕੇ ਤੇ ਯੂਨਾਈਟਿਡ ਵੈਲਫੇਅਰ ਸੁਸਾਇਟੀ ਵੱਲੋਂ ਖੂਨਦਾਨੀ, ਨੇਤਰਦਾਨੀ ਅਤੇ ਸਰੀਰਦਾਨ ਕਰਨ ਵਾਲੇ ਤਰਕਸ਼ੀਲਾਂ ਦਾ ਸਨਮਾਨ ਵੀ ਕੀਤਾ ਗਿਆ।

✪ ਸੁਸਾਇਟੀ ਦੀ ਮੰਡੀ ਕਾਲਿਆਂਵਾਲੀ ਇਕਾਈ ਵੱਲੋਂ ਪਿੰਡ ਦੇਸੂ ਮਲਕਾਣਾ ਅਤੇ ਸੁਖਚੈਨ (ਹਰਿਆਣਾ) ਵਿਖੇ ਕਰਵਾਏ ਗਏ ਤਰਕਸ਼ੀਲ ਮੇਲਿਆਂ ਵਿੱਚ ਅਤੇ ਖੇਤੀਬਾੜੀ ਯੂਨੀਵਰਸਿਟੀ ਦੇ ਕਿਸਾਨ ਮੇਲੇ ਵਿੱਚ ਬਠਿੰਡਾ ਇਕਾਈ ਵੱਲੋਂ ਮੈਜਿਕ ਸ਼ੋਅ ਅਤੇ ਕਿਤਾਬਾਂ ਦੇ ਸਟਾਲ ਲਗਾਏ ਗਏ।

*ਰਾਮ ਸਿੰਘ ਨਿਰਮਾਣ*

**ਇਕਾਈ ਲੁਧਿਆਣਾ**

22 ਸਤੰਬਰ ਨੂੰ ਜੀਵਨਪ੍ਰੀਤ ਨਗਰ ਨੇੜੇ ਫਿਰੋਜਪੁਰ ਚੁੰਗੀ ਵਿਖੇ ਆਂਗਣਵਾੜੀ ਵਰਕਰਾਂ ਲਈ ਇੱਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਥੇ ਹਰਚੰਦ ਸਿੰਘ ਅਤੇ ਰਵਿੰਦਰ ਝਾਂਡੇ ਵੱਲੋਂ ਤਰਕਸ਼ੀਲਤਾ ਨਾਲ ਸੰਬਧਿਤ ਵਿਸ਼ਿਆਂ ਬਾਰੇ ਚਾਨਣਾ ਪਾਇਆ ਗਿਆ ਅਤੇ ਮੋਹਣਜੀਤ ਥਰੀਕੇ ਨੇ ਜਾਦੂ ਦੀਆਂ ਆਈਟਮਾਂ ਪੇਸ਼ ਕਰਕੇ ਜਾਦੂ ਨਾਲ ਸੰਬਧਿਤ ਭਰਮ ਭੁਲੇਖੇ ਦੂਰ ਕੀਤੇ।

*ਮੋਹਣਜੀਤ ਥਰੀਕੇ*

*ਨਵੀਆਂ ਪੈੜਾਂ*

# ਘਰ ਪਰਵੇਸ਼ - ਇੱਕ ਵਿਲੱਖਣ ਅੰਦਾਜ਼

*ਹਰਦੇਵ ਰਾਠੀ*

ਸਾਡੇ ਲੋਕਾਂ ਵੱਲੋਂ ਖੁਸ਼ੀ, ਗਮੀ ਦਾ ਹਰ ਸਮਾਗਮ ਆਮ ਤੌਰ ਤੇ ਸ਼ਗਨ-ਕੁਸ਼ਗਨ ਵਿਚਾਰ ਕੇ, 'ਸ਼ੁਭ' ਮਹੂਰਤ ਕਢਵਾਕੇ ਆਪਣੇ ਆਪਣੇ ਅਕੀਦੇ ਤਹਿਤ ਧਾਰਮਿਕ ਰਸਮਾਂ ਅਨੁਸਾਰ ਹੀ ਕੀਤਾ ਜਾਂਦਾ ਹੈ; ਅਜਿਹਾ ਹੀ ਇੱਕ ਕਾਰਜ ਹੈ ਗ੍ਰਹਿ-ਪਰਵੇਸ਼, ਜਿਸ ਨੂੰ ਚੱਠ ਕਰਨਾ ਵੀ ਕਿਹਾ ਜਾਂਦਾ ਹੈ। ਇਹ ਸਮਾਗਮ ਕਰਨ ਤੋਂ ਪਹਿਲਾਂ ਅਕਸਰ ਹੀ ਕਿਸੇ ਅਖੌਤੀ ਸਿਆਣੇ, ਤਾਂਤਰਿਕ, ਬਾਬੇ, ਪੰਡਿਤ ਜਾਂ ਜੋਤਸ਼ੀ ਆਦਿ ਪਾਸੋਂ 'ਸ਼ੁਭ-ਮਹੂਰਤ' ਕਢਵਾਇਆ ਜਾਂਦਾ ਹੈ ਅਤੇ ਉਨ੍ਹਾਂ ਵਾਲੇ ਦੱਸੇ ਸ਼ੁਭ ਦਿਨ ਤੇ ਧਾਰਮਿਕ ਰਸਮਾਂ, ਪਾਠ-ਪੂਜਾ ਕਰਨ ਉਪਰੰਤ ਹੀ ਨਵੇਂ ਘਰ ਵਿੱਚ ਰਿਹਾਇਸ਼ ਕੀਤੀ ਜਾਂਦੀ ਹੈ। ਇਸ ਰਵਾਇਤ/ਭਰਮ ਨੂੰ ਤੋੜਿਆ ਹੈ ਜ਼ੋਨ ਬਰਨਾਲਾ ਦੇ ਜਥੇਬੰਦਕ ਵਿਭਾਗ ਦੇ ਸਹਾਇਕ ਮੁਖੀ ਅਤੇ ਸੰਗਰੂਰ ਇਕਾਈ ਦੇ ਪ੍ਰਧਾਨ ਮਾ. ਪਰਮਵੇਦ ਅਤੇ ਉਨ੍ਹਾਂ ਦੀ ਜੀਵਨ ਸਾਥਣ ਸੁਨੀਤਾ ਨੇ। ਉਨ੍ਹਾਂ ਵਲੋਂ ਆਪਣੇ ਨਵੇਂ ਬਣਾਏ ਮਕਾਨ ਵਿੱਚ ਰਿਹਾਇਸ਼ ਕਰਨ ਸਮੇਂ ਕਿਸੇ ਵੀ ਕਿਸਮ ਦੀ ਕੋਈ ਧਾਰਮਿਕ ਜਾਂ ਰੂੜ੍ਹੀਵਾਦੀ ਰਸਮ ਨਹੀਂ ਕੀਤੀ ਗਈ ਸਗੋਂ ਇਸ ਦੇ ਬਦਲੇ ਅਗਾਂਹਵਧੂ, ਇਨਕਲਾਬੀ ਸੱਭਿਆਚਾਰਕ ਪ੍ਰੋਗਰਾਮ ਕਰਵਾ ਕੇ ਇੱਕ ਨਵੀਂ ਤੇ ਉਸਾਰੂ ਪਿਰਤ ਪਾਈ ਗਈ।

ਇਸ ਮੌਕੇ ਪੰਜਾਬ ਰੈਡੀਕਲ ਸਟੂਡੈਂਟਸ ਯੂਨੀਅਨ ਸੰਗਰੂਰ ਦੀ ਸੱਭਿਆਚਾਰਕ ਟੀਮ ਵੱਲੋਂ ਲੋਕ ਪੱਖੀ ਗੀਤਾਂ ਅਤੇ ਲੋਕ ਸੰਗਤੀ ਮੰਡਲੀ ਛਾਜਲੀ ਨੇ ਇਨਕਲਾਬੀ ਯੋਧਿਆਂ ਦੀਆਂ ਵਾਰਾਂ ਗਾਂ ਕੇ ਸਰੋਤਿਆਂ ਵਿੱਚ ਜੋਸ਼ ਭਰੀ ਰੱਖਿਆ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਆਗੂ ਮਾ. ਰਾਜਿੰਦਰ ਭਦੌੜ ਨੇ ਆਪਣੇ ਸੰਖੇਪ ਪਰ ਪ੍ਰਭਾਵਸ਼ਾਲੀ ਭਾਸ਼ਣ ਵਿੱਚ ਲੋਕਾਂ ਨੂੰ ਤਰਕਸ਼ੀਲ ਸੋਚ ਅਤੇ ਲੋਕ-ਪੱਖੀ, ਅਗਾਂਹਵਧੂ ਸੱਭਿਆਚਾਰ ਅਪਨਾਉਣ ਦੀ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਸਾਨੂੰ ਮਾ. ਪਰਮਵੇਦ ਅਤੇ ਮੈਡਮ ਸੁਨੀਤਾ ਪਾਸੋਂ ਸਿੱਖਿਆ ਲੈਂਦੇ ਹੋਏ ਫੋਕੀਆਂ ਅਤੇ ਪਿਛਾਂਹਖਿੱਚੂ ਰਸਮਾਂ ਵਿੱਚ ਆਪਣਾ ਕੀਮਤੀ ਸਮਾਂ ਅਤੇ ਪੈਸਾ ਬਰਬਾਦ ਨਹੀਂ ਕਰਨਾ ਚਾਹੀਦਾ। ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਸੂਬਾ ਪ੍ਰਧਾਨ ਹਰੀ ਸਿੰਘ ਤਰਕ ਨੇ ਲੋਕਾਂ ਨੂੰ ਵੇਲਾ ਵਿਹਾਅ ਚੁੱਕੀਆਂ ਰਸਮਾਂ ਨੂੰ ਛੱਡਣ ਅਤੇ ਅਜਿਹੇ ਸਮਾਜਿਕ ਸਮਾਗਮਾਂ ਤੇ ਤਰਕਸ਼ੀਲ ਰਿਵਾਜ ਸਿਰਜਣ ਦੀ ਲੋੜ ਉੱਤੇ ਜ਼ੋਰ ਦਿੱਤਾ। ਇਸ ਮੌਕੇ ਪੀਪਲਜ਼ ਥੀਏਟਰ ਲਹਿਰਾਗਾਗਾ ਅਤੇ ਪ੍ਰਿਥੀਪਾਲ ਜਲੂਰ ਦੀ ਟੀਮ ਵਲੋਂ ਬੜੇ ਜਾਨਦਾਰ, ਸ਼ਾਨਦਾਰ ਅਤੇ ਰੂਹ ਨੂੰ ਖੁਸ਼ ਕਰਨ ਵਾਲੇ ਮਲਵਈ ਗਿੱਧੇ ਨੇ ਤਾਂ ਜਿਵੇਂ ਸਰੋਤਿਆਂ ਨੂੰ ਕੀਲ ਹੀ ਲਿਆ। ਇਸ ਗਿੱਧੇ ਵਿੱਚ ਸਿੱਖਿਆਦਾਇਕ ਲੋਕ ਬੋਲੀਆਂ ਪੇਸ਼ ਕੀਤੀਆਂ ਗਈਆ। ਸੰਗਰੂਰ ਇਕਾਈ ਵੱਲੋਂ ਸਰਬਜੀਤ ਸਿੰਘ ਅਤੇ ਚਮਕੌਰ ਸਿੰਘ ਨੇ ਜਾਦੂ ਦੇ ਟਰਿੱਕ ਵਿਖਾ ਕੇ ਲੋਕਾਂ ਦਾ ਮਨੋਰੰਜਨ ਕਰਨ ਦੇ ਨਾਲ ਨਾਲ ਉਨ੍ਹਾਂ ਨੂੰ ਅੰਧਵਿਸ਼ਵਾਸਾਂ ਦੀ ਜਿੱਲ੍ਹਣ ਵਿੱਚੋਂ ਨਿਕਲਣ ਦਾ ਵੀ ਸੁਨੇਹਾ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਾਖੀ ਤੇ ਅਧਾਰਿਤ ਸੈਮੂਅਲ ਜੌਹਨ ਦੀ ਨਿਰਦੇਸ਼ਨਾ ਹੇਠ 'ਇਹ ਲਹੂ ਕਿਸ ਦਾ ਹੈ' ਨਾਟਕ ਪੇਸ਼ ਕੀਤਾ ਗਿਆ ਜੋ ਪ੍ਰੋਗਰਾਮ ਦੀ ਸਿਖਰ ਹੋ ਨਿਬੜਿਆ। ਇਸ ਮੌਕੇ ਸ਼ਹੀਦ ਭਗਤ ਸਿੰਘ ਸਟੱਡੀ ਸਰਕਲ ਸੰਗਰੂਰ ਵੱਲੋਂ ਡਾ. ਦਰਸ਼ਨ ਖੇੜੀ ਦੇ ਪ੍ਰਬੰਧ ਹੇਠ ਲਗਾਈ ਗਈ ਪੁਸਤਕ ਪ੍ਰਦਰਸ਼ਨੀ ਲੋਕਾਂ ਲਈ ਵਿਸ਼ੇਸ਼ ਖਿੱਚ ਦਾ ਕੇਂਦਰ ਬਣੀ ਰਹੀ। ਇਸ ਮੌਕੇ ਹਾਜ਼ਰ ਮਾ. ਪਰਮਦੇਵ ਦੇ ਰਿਸ਼ਤੇਦਾਰਾਂ, ਦੋਸਤਾਂ ਅਤੇ ਮੁਹੱਲਾ ਨਿਵਾਸੀਆਂ ਸਮੇਤ ਵੱਡੀ ਗਿਣਤੀ ਵਿੱਚ ਲੋਕਾਂ ਵੱਲੋਂ ਪ੍ਰੋਗਰਾਮ ਦਾ ਪੂਰਾ ਆਨੰਦ ਮਾਣਿਆ ਗਿਆ। ਅਖੀਰ ਵਿੱਚ ਇਸ ਪਰਿਵਾਰ ਦੇ ਨੇੜਲੇ ਮਿੱਤਰ ਅਤੇ ਪੰਜਾਬ ਮਾਰਕੀਟ ਕਮੇਟੀ ਦੇ ਸੂਬਾ ਪ੍ਰਧਾਨ ਸ੍ਰੀ ਗਿਆਨ ਚੰਦ ਸ਼ਰਮਾ ਨੇ ਜਿੱਥੇ ਇਸ ਮੌਕੇ ਜੁੜੇ ਲੋਕਾਂ ਦਾ ਪਰਿਵਾਰ ਵੱਲੋਂ ਧੰਨਵਾਦ ਕੀਤਾ ਉਥੇ ਵਿਸ਼ੇਸ਼ ਤੌਰ ਤੇ ਮਾ. ਪਰਮਵੇਦ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਅਜਿਹੇ ਸਿੱਖਿਆਦਾਇਕ ਅਤੇ ਅਗਾਹ-ਵਧੂ ਪ੍ਰੋਗਰਾਮ ਕਰਵਾਉਣ ਤੇ ਵਧਾਈ ਦਿੱਤੀ। ਇਸ ਪੂਰੇ ਪ੍ਰੋਗਰਾਮ ਦਾ ਸਟੇਜ ਸੰਚਾਲਨ ਨਾਮਦੇਵ ਭੁਟਾਲ ਨੇ ਕੀਤਾ।

• • • • • • • • •



## ਹੋਰ ਸਰਗਰਮੀਆਂ

**ਇਕਾਈ ਮੋਹਾਲੀ**

1. 27 ਅਗਸਤ ਨੂੰ ਰੋਜਾਨਾ ਹਿੰਦੀ ਅਖਬਾਰ ਦੈਨਿਕ ਭਾਸਕਰ ਦੇ ਸੰਪਾਦਕ ਨੂੰ ਮਿਲਿਆ ਗਿਆ। ਇਸ ਅਖਬਾਰ ਵਿੱਚ ਹਰ ਸ਼ਨਿਚਰਵਾਰ ਨੂੰ ' ਰਹੱਸ ਅਤੇ ਰੋਮਾਂਚ ' ਸਿਰਲੇਖ ਹੇਠ ਕਥਿਤ ਪ੍ਰਾਭੌਤਿਕ ਘਟਨਾਵਾਂ ਸਬੰਧੀ ਕਹਾਣੀਆਂ ਅਤੇ ਹੋਰ ਗੁੰਮਰਾਹਕੁੰਨ ਆਰਟੀਕਲ ਛਾਪਣ ਦੇ ਸਬੰਧ ਵਿੱਚ ਲਿਖਤੀ ਪੱਤਰ ਦੇਕੇ ਵਿਰੋਧ ਪ੍ਰਗਟਾਇਆ ਅਤੇ ਅਜਿਹੀ ਸਮੱਗਰੀ ਛਾਪਣੀ ਬੰਦ ਕਰਨ ਦੀ ਮੰਗ ਕੀਤੀ ਗਈ। ਸੰਪਾਦਕ ਨੂੰ ਤਰਕਸ਼ੀਲ ਸਾਹਿਤ ਦਿੱਤਾ ਗਿਆ ਅਤੇ ਵਿਸਥਾਰਪੂਰਵਕ ਗੱਲਬਾਤ ਕਰਕੇ ਇਹ ਮੰਗ ਵੀ ਰੱਖੀ ਗਈ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਪੱਖ ਵੀ ਬਰਾਬਰ ਛਾਪਿਆ ਜਾਵੇ। ਸੰਪਾਦਕ ਨੇ ਇਸਤੇ ਅਮਲ ਕਰਨ ਦਾ ਵਿਸ਼ਵਾਸ ਦਿਵਾਇਆ।

2. 4 ਸਤੰਬਰ ਨੂੰ ਇਕਾਈ ਦਾ ਇੱਕ ਵਫਦ ਵਧੀਕ ਮੁੱਖ ਪ੍ਰਸ਼ਾਸ਼ਕ ਪੁੱਡਾ ਨੂੰ ਮਿਲਿਆ। ਵਫਦ ਵੱਲੋਂ ਇੱਕ ਲਿਖਤੀ ਮੈਮੋਰੰਡਮ ਦੇ ਕੇ ਮੰਗ ਕੀਤੀ ਗਈ ਮੁਹਾਲੀ ਸ਼ਹਿਰ ਵਿੱਚ ਧਰਮ ਦੀ ਆੜ ਹੇਠ ਨਜਾਇਜ਼ ਕਬਜੇ ਖਤਮ ਕਰਵਾਏ ਜਾਣ ਅਤੇ ਸ਼ਹਿਰ ਦੇ ਰਿਹਾਇਸ਼ੀ ਘਰਾਂ ਅੰਦਰ ਜੋਤਸ਼ੀਆਂ ਅਤੇ ਤਾਂਤਰਿਕਾਂ ਵੱਲੋਂ ਚਲਾਈਆ ਜਾ ਰਹੀਆਂ ਵਪਾਰਕ ਦੁਕਾਨਾਂ ਨੂੰ ਕਾਨੂੰਨੀ ਕਾਰਵਾਈ ਕਰਕੇ ਬੰਦ ਕਰਵਾਇਆ ਜਾਵੇ। ਸਬੰਧਿਤ ਅਧਿਕਾਰੀ ਨੇ ਬਣਦੀ ਯੋਗ ਕਾਰਵਾਈ ਕਰਨ ਦਾ ਯਕੀਨ ਦਿਵਾਇਆ। ਵਫਦ ਵਿੱਚ ਜਰਨੈਲ ਕ੍ਰਾਂਤੀ, ਜਸਵੰਤ ਸਿੰਘ ਅਤੇ ਸਤਨਾਮ ਦਾਉਂ ਸ਼ਾਮਲ ਸਨ।

**ਇਕਾਈ ਫਗਵਾੜਾ**

ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ 96ਵੇਂ ਜਨਮ ਦਿਨ ਤੇ ਲੋਕਾਂ ਨੂੰ ਸ਼ਹੀਦਾਂ ਦੇ ਸੁਪਨਿਆਂ ਦੀ ਅਸਲ ਅਜ਼ਾਦੀ ਦਾ ਸੁਨੇਹਾ ਦੇਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ, ਇਕਾਈ ਫਗਵਾੜਾ ਵੱਲੋਂ ਟਾਊਨ ਹਾਲ ਫਗਵਾੜਾ ਦੇ ਬਾਹਰ ਜੀ. ਟੀ. ਰੋਡ ਤੇ ਇੱਕ ਰੈਲੀ ਆਯੋਜਿਤ ਕੀਤੀ ਗਈ। ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਵੱਲੋਂ ਕੱਢਿਆ ਚੇਤਨਾ ਕਾਫ਼ਲਾ ਜਦ ਇਸ ਰੈਲੀ ਵਿੱਚ ਪੁੱਜਾ ਤਾਂ ਰੈਲੀ ਵਿੱਚ ਹਾਜਰ ਲੋਕਾਂ ਨੇ ਭਰਪੂਰ ਉਤਸ਼ਾਹ ਨਾਲ ਇਸ ਕਾਫਲੇ ਨੂੰ ਜੀ ਆਇਆਂ ਕਿਹਾ। ਇਸ ਰੈਲੀ ਨੂੰ ਜ਼ੋਨ ਜਲੰਧਰ ਦੇ ਜਥੇਬੰਦਕ ਸਕੱਤਰ ਜਸਵਿੰਦਰ ਸਿੰਘ, ਮਾ. ਸੁਖਦੇਵ ਫਗਵਾੜਾ, ਦੇਸ਼ ਭਗਤ ਯਾਦਗਾਰ ਹਾਲ ਦੇ ਟਰੱਸਟੀ ਅਮੋਲਕ ਸਿੰਘ, ਬਾਬਾ ਚੂਹੜ ਸਿੰਘ ਅਤੇ ਗੁਰਮੀਤ ਢੱਡਾ ਨੇ ਸੰਬੋਧਨ ਕੀਤਾ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਇਕਾਈ ਫਗਵਾੜਾ ਦੇ ਜਥੇਬੰਦਕ ਸਕੱਤਰ ਘਨਸ਼ਾਮ ਜੀ ਨੇ ਨਿਭਾਈ। ਇਸ ਰੈਲੀ ਨੂੰ ਸੰਬੋਧਨ ਕਰਦੇ ਬੁਲਾਰਿਆਂ ਕਿਹਾ ਕਿ ਸ਼ਹੀਦਾਂ ਦੇ ਸੁਪਨਿਆਂ ਦੀ ਅਜ਼ਾਦੀ ਅਜੇ ਬਾਕੀ ਹੈ। ਇਸ ਮੌਕੇ ਤਰਕਸ਼ੀਲ ਸੁਸਾਇਟੀ ਇਕਾਈ ਫਗਵਾੜਾ ਨੇ "ਸ਼ਹੀਦ ਭਗਤ ਸਿੰਘ ਦੇ ਜਨਮ ਦਿਨ 'ਤੇ ਮਿਹਨਤਕਸ਼ ਜਨਤਾ ਦੇ ਨਾਮ" ਸਿਰਲੇਖ ਅਧੀਨ ਲੀਫਲੈਟ ਛਪਵਾ ਕੇ ਵੱਡੀ ਪੱਧਰ ਤੇ ਲੋਕਾਂ ਵਿੱਚ ਵੰਡਿਆ।

*ਰਿਪੋਰਟ - ਜਸਵਿੰਦਰ ਸਿੰਘ*

**ਲੋਕ ਕਲਾ ਮੰਚ ਜੀਰਾ**

ਲੋਕ ਕਲਾ ਮੰਚ ਜੀਰਾ ਨੇ ਤਰਕਸ਼ੀਲ ਲਹਿਰ ਦੇ ਪ੍ਰਚਾਰ ਪਾਸਾਰ ਲਈ ਦਿਨ ਰਾਤ ਇੱਕ ਕਰਦਿਆਂ ਪਿਛਲੇ ਦੋ ਮਹੀਨਿਆਂ ਵਿੱਚ 40 ਦੇ ਲੱਗਭਗ ਨਾਟਕ ਮੇਲੇ ਕੀਤੇ। ਇਹਨਾਂ ਨਾਟਕ ਮੇਲਿਆਂ ਦਾ ਆਰੰਭ ਮੰਚ ਦੇ ਕਲਾਕਾਰ ਗੁਰਪ੍ਰੀਤ ਜੱਜ ਵੱਲੋਂ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ-ਸਾਈਕਲ ਚਲਾ ਕੇ ਕੀਤਾ ਜਾਂਦਾ ਸੀ। ਮੰਚ ਦੇ ਗਾਇਕ ਦਰਸ਼ਨ ਖੋਖਰ, ਸਤਨਾਮ ਸੱਤਾ ਅਤੇ ਸੰਗੀਤਕਾਰ ਪ੍ਰਵੇਸ਼ ਧਾਲੀਵਾਲ ਦੀ ਸੰਗੀਤ ਮੰਡਲੀ ਵੱਲੋਂ ਇਨਕਲਾਬੀ ਅਤੇ ਵਹਿਮਾਂ ਭਰਮਾਂ ਵਿਰੁੱਧ ਗੀਤ ਗਾਏ ਜਾਂਦੇ, ਮੰਚ ਦੇ ਤਰਕਸ਼ੀਲ ਜਾਦੂਗਰ ਸ਼ਮਸ਼ੇਰ ਸੰਮਾ ਵੱਲੋਂ ਪ੍ਰਭਾਵਸ਼ਾਲੀ ਜਾਦੂ ਦਾ ਸ਼ੋਅ ਪੇਸ਼ ਹੁੰਦਾ ਸੀ। ਉਪਰੋਕਤ ਕਲਾਕਾਰਾਂ ਦੇ ਨਾਲ ਜਸਵੀਰ ਲਾਡੀ, ਗੁਰਜੰਟ ਜੰਟਾ, ਅਨੀਤਾ ਸ਼ਰਮਾ, ਸਰਬਜੀਤ ਅਤੇ ਅਮਨਦੀਪ ਕੌਰ ਨੇ ਵਧੀਆ ਕਲਾਕਾਰੀ ਕਰਦਿਆਂ ਨਾਟਕ - ਤੇ ਦੇਵ ਪੁਰਸ਼ ਹਾਰ ਗਏ, ਮਿੱਟੀ ਰੁਦਨ ਕਰੇ, ਪੰਡਤ ਬਲਾਕੀ ਰਾਮ, ਟੋਆ, ਧੀਆਂ ਵਾਲੇ ਪੁੱਤਾਂ ਵਾਲੇ ਅਤੇ ਕੋਰੀਓਗ੍ਰਾਫੀਆਂ ਮੈਂ ਧਰਤੀ ਪੰਜਾਬ ਦੀ, ਚੋਰਾਂ ਦੇ ਵੱਸ ਪੈ ਕੇ, ਧੀ ਦੀ ਪੁਕਾਰ, ਹੱਦਾਂ ਤੋੜ ਦਿਓ, ਕਰਜੇ ਦਾ ਭਾਰ ਆਦਿ ਦੀ ਸਫਲ ਪੇਸ਼ਕਾਰੀ ਕੀਤੀ।

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਭਿਆਚਾਰਕ ਵਿਭਾਗ ਦੇ ਮੁਖੀ ਮੇਘ ਰਾਜ ਰੱਲਾ ਨੇ ਹਰ ਜਗ੍ਹਾ ਆਪਣੀ ਭਾਵਪੂਰਤ ਤਕਰੀਰ ਰਾਹੀਂ ਲੋਕਾਂ ਨੂੰ ਵਹਿਮਾਂ ਭਰਮਾਂ, ਕਿਸਮਤ ਕਰਮਾਂ, ਭੂਤਾਂ ਪ੍ਰੇਤਾਂ ਦੇ ਭਰਮ ਚੱਕਰਾਂ ਅਤੇ ਹੋਰ ਸਮਾਜਿਕ ਬੁਰਾਈਆਂ ਵਿਚੋਂ ਨਿਕਲਣ ਦੀ ਅਪੀਲ ਕੀਤੀ ਅਤੇ ਗੈਬੀ ਸ਼ਕਤੀ ਦੇ ਦਾਅਵੇਦਾਰਾਂ ਨੂੰ ਸੁਸਾਇਟੀ ਵੱਲੋਂ 5 ਲੱਖ ਦਾ ਖੁੱਲ੍ਹਾ ਚੈਲਿੰਜ ਜਿੱਤਣ ਲਈ ਵੀ ਲਲਕਾਰਿਆ। ਪਿਛਲੇ ਸਮੇਂ ਵਿੱਚ ਜਿਨ੍ਹਾਂ ਸਥਾਨਾਂ ਤੇ ਪ੍ਰੋਗਰਾਮ ਪੇਸ਼ ਕੀਤੇ ਗਏ ਉਨਾਂ ਵਿੱਚ ਭਕਨਾ, ਛਹੇਰਟਾ, ਠੱਠੀਆਂ, ਬੁਢਲਾਡਾ, ਅੰਮ੍ਰਿਤਸਰ ਸ਼ਹਿਰ, ਵਾਘਾ ਬਾਰਡਰ, ਧਿਆਨਪੁਰਾ, ਫਤਿਹਗੜ੍ਹ ਪੰਜਤੂਰ, ਜਲਾਲਾਬਾਦ ਪੱਛਮੀ, ਅਮਰਕੋਟ, ਗੁਮਾਨਪੁਰਾ, ਕਾਲੀਏਵਾਲਾ, ਸਾਹਵਾਲਾ, ਗੰਢੂਆ, ਬੰਬਰੋਡ ਜੀਰਾ,ਸੂਰਜਾ, ਬਾਜਾ ਮਰਾੜ, ਕੱਚਰਭੰਨ, ਬੰਬ ਬੰਡਾਲਾਲ, ਕੱਕੜ, ਮਨਸੂਰ, ਖੋਸਾ ਰਣਧੀਰ, ਥਰਮਲ ਪਲਾਂਟ ਰੋਪੜ, ਖਡੂਰ ਸਾਹਿਬ, ਖਲਚੀਆਂ, ਚਨਾਰਥਲ, ਵਲਟੋਹਾ, ਬਹਿਕ ਪਛਾੜੀਆਂ, ਤੇਗਾਵਾਲ, ਗੌਰਮਿੰਟ ਕਾਲਜ ਮਾਨਸਾ, ਬੋੜਾਂਵਾਲਾ, ਖਟਕੜ ਕਲਾਂ, ਝਬਾਲ, ਕੱਦ ਗਿੱਲ, ਗੁ. ਸਤਲਾਣੀਸਰ, ਦੁਬਾਲਾ, ਆਸਫਵਾਲਾ ਅਤੇ ਬਟਾਲਾ ਪ੍ਰਮੁੱਖ ਹਨ।

*ਰਿਪੋਰਟ - ਗੁਰਪ੍ਰੀਤ ਜੱਜ*

**ਇਕਾਈ ਮੋਗਾ**

1. (12 ਅਗਸਤ). -ਕਰਮਜੀਤ ਕੌਰ ਪਤਨੀ ਜਗਵਿੰਦਰ ਸਿੰਘ ਪਿੰਡ ਫਤਿਹਗੜ੍ਹ ਕੋਰੋਟਾਣਾ ਪਿਛਲੇ ਤਿੰਨ ਚਾਰ ਸਾਲ ਤੋਂ ਮਾਨਸਿਕ ਰੋਗੀ ਸੀ। ਉਸਨੂੰ ਹਰ ਵਕਤ ਬਹੁਤ ਡਰ ਲਗਦਾ ਸੀ ਅਤੇ ਵਹਿਮ ਸੀ ਕਿ ਕੋਈ ਉਸਨੂੰ ਮਾਰ ਦੇਵੇਗਾ। ਤਰਕਸ਼ੀਲ ਮੈਂਬਰਾਂ ਗੁਰਭੇਜ ਸਿੰਘ, ਸੰਤੋਖ ਸਿੰਘ ਅਤੇ ਦਲਜੀਤ ਕੌਰ ਨੇ ਠੀਕ ਪਹੁੰਚ ਅਪਣਾਕੇ ਸਮੂਹਿਕ ਨੀਂਦ ਵਿੱਚ ਲਿਆਕੇ ਅਤੇ ਦਵਾਈ ਦਿਵਾਕੇ ਕਰਮਜੀਤ ਨੂੰ ਬਿਲਕੁਲ ਠੀਕ ਕੀਤਾ। ਅੱਜ ਉਸ ਪਰਿਵਾਰ ਵਿੱਚ ਖੁਸ਼ੀਆ ਪਰਤ ਆਈਆਂ ਹਨ।

2. ( 29 ਅਗਸਤ) - ਹਰਜਿੰਦਰ ਕੌਰ ਪਤਨੀ ਬਹਾਦਰ ਸਿੰਘ ਪਿੰਡ ਖੋਸਾ ਪਾਂਡੋ ਪਿਛਲੇ 12 ਸਾਲ ਤੋਂ ਕਥਿਤ ਭੂਤਾਂ ਪ੍ਰੇਤਾਂ ਤੋਂ ਪ੍ਰੇਸ਼ਾਨ ਸੀ ਅਤੇ ਸਾਧਾਂ ਸੰਤਾਂ ਕੋਲ ਆਪਣੀ ਬਹੁਤ ਕਮਾਈ ਲੁਟਾ ਚੁੱਕੇ ਸਨ। ਮਾਨਸਿਕ ਰੋਗ ਕੇਂਦਰ ਮੋਗਾ ਵਿਖੇ ਦਲਜੀਤ ਕੌਰ ਵੱਲੋਂ ਸਮੂਹਿਕ ਨੀਂਦ ਵਿੱਚ ਲਿਆ ਕੇ ਉਸਨੂੰ ਪੂਰੀ ਤਰ੍ਹਾਂ ਠੀਕ ਕੀਤਾ ਗਿਆ।

*ਰਿਪੋਰਟ - ਗੁਰਭੇਜ ਸਿੰਘ*

# ਵਿਤਕਰੇ ਨੇ ਕੀਤਾ ਬੁਰਾ ਹਾਲ, ਸਬਜ਼ੀ ਖੱਟੀ ਤੇ ਆਟਾ ਲਾਲ

*ਰਣਜੀਤ ਮੋਠਾਂਵਾਲੀ*

ਆਰਥਿਕ ਤੰਗੀਆਂ ਤੁਰਸ਼ੀਆਂ ਅਤੇ ਮਨੁੱਖ ਨਾਲ ਹੁੰਦਾ ਵਿਤਕਰਾ ਮਨੁੱਖ ਨੂੰ ਕਿੱਥੋਂ ਤੱਕ ਸ਼ੈਤਾਨ ਦਿਮਾਗ ਬਣਾ ਦਿੰਦਾ ਹੈ। ਇਨ੍ਹਾਂ ਚੀਜ਼ਾਂ ਬਾਰੇ ਜਾਨਣ ਦਾ ਮੌਕਾ ਸਾਨੂੰ ਆਮ ਹੀ ਸਾਡੇ ਤਰਕਸ਼ੀਲ ਸਾਥੀਆਂ ਦੁਆਰਾ ਹੱਲ ਕੀਤੇ ਕੇਸਾਂ ਤੋਂ ਮਿਲਦਾ ਹੈ। ਇੱਕ ਦਿਨ ਮੈਂ ਅਜੇ ਫਿਰੋਜ਼ਪੁਰ ਤੋਂ ਵਾਪਸ ਆਇਆ ਹੀ ਸੀ ਤਾਂ ਮੈਨੂੰ ਮੇਰੇ ਇੱਕ ਸਾਥੀ ਜੋ ਕਿ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਹੈ ਉਸ ਦਾ ਫੋਨ ਆਇਆ ਕਿ ਸਾਡੀ ਰਿਸ਼ਤੇਦਾਰੀ ਵਿੱਚ ਪਿਛਲੇ ਲਗਪਗ 1 ਸਾਲ ਤੋਂ ਰਹੱਸਮਈ ਘਟਨਾਵਾਂ ਹੋ ਰਹੀਆਂ ਹਨ। ਆਪਾਂ ਇਸ ਕੇਸ ਨੂੰ ਜ਼ਰੂਰ ਹੱਲ ਕਰਨਾ ਹੈ। ਮੈਂ ਸਾਰੀ ਕਹਾਣੀ ਸੁਣਨ ਉਪਰੰਤ ਉਸ ਨੂੰ ਸ਼ਨੀਵਾਰ ਨੂੰ ਜਾਣ ਦਾ ਟਾਈਮ ਦੇ ਦਿੱਤਾ।

ਮਿੱਥੇ ਦਿਨ ਤੇ ਮੈਂ ਅਤੇ ਜਲਾਲਾਬਾਦ ਇਕਾਈ ਦੇ ਪ੍ਰਧਾਨ ਬਲਵਿੰਦਰ ਪਹਿਲਵਾਨ, ਇਕਾਈ ਗੁਰੂ ਹਰਸਹਾਏ ਦੇ ਸਕੱਤਰ ਬਖਸ਼ੀਸ਼ ਆਜ਼ਾਦ ਅਤੇ ਮੈਂਬਰ ਨਰੇਸ਼ ਸੇਠੀ ਸਮੇਤ 4 ਮੈਂਬਰੀ ਟੀਮ ਪੀੜਤ ਘਰ ਪਹੁੰਚੀ। ਚਾਹ-ਪਾਣੀ ਪੀਣ ਉਪਰੰਤ ਅਸੀਂ ਉਹਨਾਂ ਨੂੰ ਆਪਣੇ ਕੰਮ ਬਾਰੇ ਜਾਣੂੰ ਕਰਵਾਇਆ। ਘਰ ਵਿੱਚ ਮੁਖੀ ਦਾ ਰੋਲ ਔਰਤ ਨਿਭਾ ਰਹੀ ਸੀ ਕਿਉਂਕਿ ਉਸ ਦੇ ਪਤੀ ਦੀ ਮੌਤ ਹੋ ਚੁੱਕੀ ਸੀ। ਉਸ ਔਰਤ ਦੇ 4 ਲੜਕੇ ਸਨ, 2 ਵਿਆਹੇ ਅਤੇ 2 ਕੁਆਰੇ ਸਨ। ਅਸੀਂ ਸਭ ਤੋ ਪਹਿਲਾਂ ਵੱਡੇ ਲੜਕੇ ਨਾਲ ਗੱਲਬਾਤ ਕੀਤੀ। ਉਸ ਨੇ ਦੱਸਿਆ ਕਿ ਮੈਂ ਘਰ ਵਿੱਚ ਹੀ ਟੇਲਰ ਮਾਸਟਰ ਦੀ ਦੁਕਾਨ ਕਰਦਾ ਹਾਂ। ਅਸੀਂ ਆਪਣਾ ਇੱਕ ਮੈਂਬਰ ਬਾਹਰ ਬਿਠਾ ਦਿੱਤਾ ਤਾਂ ਕਿ ਬਾਹਰਲੇ ਮੈਂਬਰਾਂ ਦੀਆਂ ਸਰਗਰਮੀਆਂ ਨੋਟ ਕੀਤੀਆਂ ਜਾ ਸਕਣ।

ਵੱਡੇ ਲੜਕੇ ਨੇ ਦੱਸਿਆ ਕਿ ਘਟਨਾਵਾਂ ਉਦੋਂ ਸ਼ੁਰੂ ਹੋਈਆਂ ਜਦੋਂ ਮੈਂ ਆਪਣੀ ਦੁਕਾਨ ਵਾਸਤੇ ਇੱਟਾਂ ਲਿਆਂਦੀਆਂ ਸਨ। ਉਦੋਂ ਹੀ ਇੱਟਾਂ ਉੱਪਰ ਖੂਨ ਦੇ ਛਿੱਟੇ ਪਾਏ ਗਏ। ਇਹ ਛਿੱਟੇ ਮੇਰੀ ਲੜਕੀ ਅਤੇ ਮੇਰੀ ਭਾਬੀ ਉੱਪਰ ਪਏ। ਫਿਰ ਥੋੜ੍ਹਾ ਸਮਾਂ ਛਿੱਟੇ ਪੈਣ ਬਾਅਦ ਮੇਰੀ ਪਤਨੀ ਦੇ 5 ਸੂਟ ਕੱਟੇ ਗਏ ਅਤੇ ਘਰ ਵਿੱਚ ਦੋ ਵਾਰ ਅੱਗ ਲੱਗ ਗਈ। ਇਹ ਅੱਗ ਪੇਟੀ ਵਿੱਚ ਹੀ ਲੱਗਦੀ ਸੀ। ਮੈਂ ਅੰਮ੍ਰਿਤਸਰ ਤੋਂ ਇੱਕ ਦੇਵੀ ਨੂੰ ਘਰ ਲਿਆਂਦਾ। ਦੇਵੀ ਨੇ ਕਿਹਾ ਕਿ ਇਸ ਘਰ ਵਿੱਚ ਪ੍ਰੇਤ ਆਤਮਾਵਾਂ ਦਾ ਵਾਸਾ ਹੈ। ਇਹ ਸਭ ਕੁਝ ਕਹਿਣ ਤੋਂ ਬਾਅਦ ਉਹ ਆਪਣਾ ਖਰਚਾ ਲੈ ਕੇ ਰਾਹ ਲੱਗੀ। ਘਟਨਾਵਾਂ ਉਸ ਤੋਂ ਵੀ ਵਧ ਗਈਆਂ। ਆਟੇ ਨੂੰ ਗੁੰਨਣ ਸਮੇਂ ਆਟੇ ਵਿੱਚ ਪਾਉਣ ਵਾਲਾ ਪਾਣੀ ਲਾਲ ਰੰਗ ਦਾ ਬਣ ਜਾਂਦਾ ਸੀ। ਇਹ ਸਭ ਕੁਝ ਦੇਖਦਿਆਂ ਹੋਇਆਂ ਘਟਨਾਵਾਂ ਨੂੰ ਰੋਕਣ ਲਈ ਅਸੀਂ ਸਿਆਣਿਆਂ ਕੋਲ ਗਏ, ਸਾਧਾਂ ਕੋਲ ਗਏ, ਪਹਾੜਾਂ ਤੇ ਗਏ, ਵਡਭਾਗ ਸਿੰਘ ਦੇ ਡੇਰਿਆਂ ਤੇ ਗਏ, ਵੈਸ਼ਨੂੰ ਮਾਤਾ ਵੀ ਗਏ। ਮੈਂ ਤਾਂ 60,000 ਰੁਪਏ ਗਾਲ ਚੁੱਕਿਆ ਹਾਂ। ਹੁਣ ਤਾਂ ਇੱਕ ਟਾਈਮ ਭੁੱਖੇ ਸੌਣ ਵਾਲੀ ਗੱਲ ਹੈ। ਆਰਥਿਕ ਤੰਗੀਆਂ ਨੇ ਤਾਂ ਸਾਡਾ ਖੂਨ ਸੁਕਾ ਦਿੱਤਾ ਹੈ। ਘਰ ਵਿੱਚ ਚੰਗਾ ਭਲਾ ਦੁੱਧ ਪਾਟ ਜਾਂਦਾ ਹੈ। ਸਬਜ਼ੀ ਬਣਾਉਣ ਉਪਰੰਤ ਵੇਖੀਦੀ ਹੈ ਤਾਂ ਸਬਜ਼ੀ ਖੱਟੀ ਹੋਈ ਹੁੰਦੀ ਹੈ। ਮੈਂ ਗੱਲ ਦੀ ਤਹਿ ਤੱਕ ਪਹੁੰਚਣ ਲਈ ਪੁੱਛਿਆ ਕਿ ਅੱਗ ਜਾਂ ਖੂਨ ਦੇ ਛਿੱਟਿਆਂ ਦਾ ਸਭ ਤੋਂ ਪਹਿਲਾ ਪਤਾ ਕਿਸ ਨੂੰ ਲਗਦਾ ਹੈ ਤਾਂ ਉਸ ਨੇ ਕਿਹਾ ਕਿ ਮੇਰੀ ਭਾਬੀ ਨੂੰ। ਉਸ ਨੇ ਦੱਸਿਆ ਕਿ ਸਬਜ਼ੀ ਅਤੇ ਰੋਟੀ ਜੇਕਰ ਮੇਰੀ ਮਾਂ ਜਾਂ ਮੇਰੀ ਘਰਵਾਲੀ ਬਣਾਉਣ ਤਾਂ ਹੀ ਆਟੇ ਵਿੱਚ ਰੰਗ ਲਾਲ ਆਉਂਦਾ ਹੈ ਅਤੇ ਸਬਜ਼ੀ ਖੱਟੀ ਹੋ ਜਾਂਦੀ ਹੈ ਅਗਰ ਇਹ ਰੋਟੀ ਮੇਰੀ ਭਾਬੀ ਕਰੇ ਤਾਂ ਸਭ ਕੁਝ ਠੀਕ-ਠਾਕ ਬਣਦਾ ਹੈ। ਵੱਡੇ ਮੁੰਡੇ ਤੋਂ ਬਾਅਦ ਵਾਰੀ ਆਈ ਮਾਤਾ ਦੀ ਉਸ ਨੇ ਵੀ ਲੜਕੇ ਵਾਲੀ ਸਾਰੀ ਗੱਲ ਸਾਨੂੰ ਦੱਸੀ। ਉਹ ਤਾਂ ਗੱਲ ਕਰਦੀ ਕਰਦੀ ਹੀ ਰੋ ਪਈ ਪਰ ਅਸੀਂ ਉਸ ਨੂੰ ਕੇਸ ਪੂਰੀ ਤਰ੍ਹਾਂ ਹੱਲ ਕਰਨ ਦਾ ਵਿਸ਼ਵਾਸ ਦਿਵਾਇਆ। ਮਾਤਾ ਤੋਂ ਬਾਅਦ ਵਾਰੀ ਆਈ ਦੂਸਰਿਆਂ ਲੜਕਿਆਂ ਦੀ। ਫਿਰ ਵੱਡੀ ਨੂੰਹ ਨਾਲ ਗੱਲਬਾਤ ਕੀਤੀ ਤਾਂ ਉਸ ਨੇ ਵੀ ਰੋਂਦਿਆਂ ਹੋਇਆਂ ਦੱਸਿਆ ਕਿ ਮੈਂ ਆਪਣੇ ਬੈੱਡ ਦਾ ਸ਼ੀਸ਼ਾ ਦੇਖਿਆ ਤਾਂ ਤਿੰਨਾਂ ਥਾਵਾਂ ਤੋਂ ਟੁੱਟਿਆ ਪਿਆ ਸੀ। ਮੇਰੇ ਪੇਕਿਆਂ ਵੱਲੋਂ ਦਿੱਤੇ ਸੂਟ ਵੀ ਕੱਟ ਜਾਂਦੇ ਸਨ। ਹੁਣ ਮੈਂ ਅਤੇ ਬੀਬੀ ਸਾਰਾ ਦਿਨ ਬੈਠੀਆਂ ਰਹਿੰਦੀਆਂ ਹਾਂ, ਹੁਣ ਦਰਾਣੀ ਹੀ ਘਰ ਦਾ ਸਾਰਾ ਕੰਮ ਕਰਦੀ ਹੈ। ਵੀਰ ਜੀ ਹੁਣ ਮੇਰੇ ਘਰਵਾਲੇ ਦਾ ਕੰਮ ਬਹੁਤ ਘਟ ਗਿਆ ਹੈ। ਹੁਣ ਲੋਕ ਇਹ ਸੋਚਦੇ ਹਨ ਕਿ ਇਸ ਨੂੰ ਦਿੱਤੇ ਕੱਪੜੇ ਕਿਤੇ ਕੱਟੇ ਹੀ ਨਾ ਜਾਣ।

ਵੱਡੀ ਨੂੰਹ ਤੋਂ ਬਾਅਦ ਅਸੀਂ ਛੋਟੀ ਨੂੰਹ ਨੂੰ ਗੱਲਬਾਤ ਲਈ ਸੱਦਿਆ ਤਾਂ ਸ਼ੱਕ ਦੀ ਸੂਈ ਪਹਿਲਾਂ ਹੀ ਸਾਡੀ ਉਸ ਤੇ ਸੀ। ਉਸ ਨੇ ਵੀ ਸਾਨੂੰ ਆਪਣੀ ਹਿਸਟਰੀ ਦੱਸੀ ਤਾਂ ਅਸੀਂ ਉਸ ਨੂੰ ਕਿਹਾ ਕਿ ਸਾਰੀਆਂ ਘਟਨਾਵਾਂ ਤੂੰ ਹੀ ਕਰਦੀ ਹੈ। ਪਰ ਅਸੀਂ ਤੇਰੀ ਮਜਬੂਰੀ ਬਾਰੇ ਨਹੀਂ ਜਾਣਦੇ ਕਿ ਇਹ ਤੂੰ ਕਿਉਂ ਕਰਦੀ ਹੈਂ। ਤੂੰ ਸਾਨੂੰ ਦੱਸ ਅਸੀਂ ਤੇਰੀਆਂ ਮੁਸ਼ਕਲਾਂ ਵੀ ਹੱਲ ਕਰਾਂਗੇ। ਇਹ ਸਾਡਾ ਤੇਰਾ ਨਾਲ ਪੱਕਾ ਵਾਅਦਾ ਹੈ। ਵੀਰ ਜੀ ਅੱਜ ਤੱਕ ਇਨ੍ਹਾਂ ਨੇ ਬਹੁਤ ਹੀ ਸਿਆਣੇ ਲਿਆਂਦੇ ਪਰ ਕਿਸੇ ਨੇ ਵੀ ਮੇਰਾ ਨਾਂ ਨਹੀਂ ਲਿਆ। ਇਹ ਤੁਸੀਂ ਹੀ ਹੋ ਜਿਨ੍ਹਾਂ ਨੇ ਮੇਰੇ ਦੁੱਖਾਂ ਤਕਲੀਫ਼ਾਂ ਬਾਰੇ ਪੁੱਛਿਆ ਹੈ। ਉਸ ਨੇ ਦੱਸਿਆ ਕਿ ਘਰ ਵਿੱਚ ਮੇਰੇ ਨਾਲ ਬਹੁਤ ਵਿਤਕਰਾ ਹੁੰਦਾ ਹੈ। ਦੁੱਧ, ਆਟਾ, ਦਾਲ ਆਦਿ ਹਰ ਚੀਜ਼ ਉਨ੍ਹਾਂ ਨੂੰ ਮੁੱਲ ਦਿੱਤੀ ਜਾਂਦੀ ਹੈ। ਜਦੋਂ ਕਿ ਸਭ ਕੁਝ ਸਾਂਝਾ ਹੈ ਮੇਰੇ ਪੇਕੇ

ਬਾਕੀ ਸਫਾ 36 'ਤੇ





# ਇੱਕ ਹੋਰ ਗਾਰਦੀਨਗਰ

*ਸੁਖਵਿੰਦਰ ਘੋਲੀਆ*

ਸਾਡਾ ਸਮਾਜਿਕ ਤਾਣਾ-ਬਾਣਾ ਏਨਾ ਗੁੰਝਲਦਾਰ ਹੋਇਆ ਪਿਆ ਹੈ ਕਿ ਮਨੁੱਖ ਇਸ ਵਿੱਚ ਵਿਚਰਨ ਲੱਗਿਆਂ ਪੇਸ਼ ਔਕੜਾਂ ਅਤੇ ਉਤਰਾਵਾਂ ਚੜ੍ਹਾਵਾਂ ਨਾਲ ਦੋ ਚਾਰ ਹੋਣ ਦੀ ਬਜਾਏ ਅਜਿਹਾ ਸੋਚਦਾ ਅਤੇ ਕਰਦਾ ਹੈ ਜੋ ਗੈਰ-ਸਮਾਜਿਕ, ਗੈਰ-ਵਿਗਿਆਨਕ ਅਤੇ ਗੈਰ-ਕੁਦਰਤੀ ਵੀ ਹੁੰਦਾ ਹੈ। ਉਹ ਆਪਣੇ ਨਿੱਜੀ ਮੁਫ਼ਾਦਾਂ ਨੂੰ ਮੁੱਖ ਰੱਖਕੇ ਸਮੁੱਚੇ ਸਮਾਜ ਦੇ ਅਤੇ ਵਾਤਾਵਰਨ ਦੇ ਹਿਤਾਂ ਨੂੰ ਪਿਛਾਂਹ ਧੱਕ ਦਿੰਦਾ ਹੈ। ਮਨੁੱਖ ਧਰਤੀ ਉਪਰ ਆਪਣੀ ਹੋਂਦ ਅਤੇ ਹਉਮੈ ਨੂੰ ਬਣਾਈ ਰੱਖਣ ਦੇ ਲਈ ਦੂਸਰਿਆਂ ਦੀ ਹੋਂਦ ਨੂੰ ਖਤਮ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦਾ। ਇਸ ਤਰ੍ਹਾਂ ਸੋਚਣ ਕਰਨ ਵਾਲਾ ਮਨੁੱਖ ਸਮੱਸਿਆਵਾਂ ਵਿੱਚੋਂ ਨਿਕਲਣ ਦੀ ਥਾਂ ਉਨ੍ਹਾਂ ਵਿੱਚ ਹੋਰ ਗਰਸਿਆ ਜਾਂਦਾ ਹੈ। ਕਈ ਵਾਰ ਇਸ ਤਰ੍ਹਾਂ ਦੇ ਮੌਕੇ ਪੈਦਾ ਹੋ ਜਾਂਦੇ ਹਨ ਕਿ ਵਿਅਕਤੀ ਆਪਣਾ ਮਾਨਸਿਕ ਤਵਾਜ਼ਨ ਗੁਆ ਬੈਠਦੇ ਹਨ। ਆਪਣੀ ਮਾਨਸਿਕ ਸੰਤੁਸ਼ਟੀ ਲਈ ਅਜਿਹਾ ਮਨੁੱਖ ਕਿਸੇ ਹੱਦ ਤੱਕ ਵੀਂ ਜਾ ਸਕਦਾ ਹੈ। ਹਾਲਾਤ ਏਨੇ ਪੇਚੀਦਾ ਬਣ ਜਾਂਦੇ ਹਨ ਕਿ ਅਜਿਹੇ ਹਾਲਤਾਂ ਵਿੱਚ ਵਾਪਰਦੀਆਂ ਘਟਨਾਵਾਂ ਰਹੱਸਮਈ ਅਤੇ ਦੁਖਦਾਈ ਬਣ ਜਾਂਦੀਆਂ ਹਨ ਜੋ ਕਿ ਹੋਰ ਅਨੇਕਾਂ ਮਸਲਿਆਂ ਨੂੰ ਜਨਮ ਦਿੰਦੀਆਂ ਹਨ। ਜਿਵੇਂ ਕਿ ਪਿਛਲੇ ਸਮਿਆਂ ਵਿੱਚ ਪਿੰਡ ਗਾਰਦੀਨਗਰ ਵਿੱਚ ਪਸ਼ੂਆਂ ਦੇ ਮਰਨ ਦੀ ਘਟਨਾ ਸੀ। ਬਿਲਕੁਲ ਉਸੇ ਤਰ੍ਹਾਂ ਪਿੰਡ ਲੋਪੋਂ (ਮੋਗਾ) ਵਿਖੇ ਵੀ ਕੁਝ ਅਜਿਹਾ ਹੀ ਵਾਪਰਦਾ ਰਿਹਾ ਹੈ।

ਹੋਇਆ ਇੰਜ ਕਿ ਲਗਭਗ ਅੱਠ ਮਹੀਨਿਆਂ ਤੋਂ ਰਹੱਸਮਈ ਢੰਗ ਨਾਲ ਇਸ ਪਿੰਡ ਦੇ ਇੱਕ ਗਰੀਬ ਕਿਸਾਨ ਪਿਆਰਾ ਸਿੰਘ ਦੇ ਘਰ ਪਸ਼ੂਆਂ ਦੀਆਂ ਲਗਾਤਾਰ ਮੌਤਾਂ ਹੋ ਰਹੀਆਂ ਸਨ। ਇਹ ਸਿਲਸਿਲਾ ਉਦੋਂ ਸ਼ੁਰੂ ਹੋਇਆ ਜਦੋਂ ਦਸੰਬਰ ਮਹੀਨੇ ਦੀ ਰਾਤ ਨੂੰ ਕਰੀਬ 12 ਵਜੇ ਉਸ ਦੀਆਂ ਤਿੰਨ ਮੱਝਾਂ ਅਚਾਨਕ ਡਿੱਗੀਆਂ ਅਤੇ ਤੜਪ-ਤੜਪ ਕੇ ਮਰ ਗਈਆਂ। ਉਸੇ ਹਫ਼ਤੇ ਇੱਕ ਦੇਸੀ ਵੱਛਾ ਅਤੇ 10 ਦਿਨਾਂ ਬਾਅਦ ਇੱਕ ਝੋਟੀ ਅਤੇ ਇੱਕ ਹੋਰ ਵੱਛਾ ਉਸੇ ਤਰ੍ਹਾਂ ਹੀ ਮਰ ਗਏ। ਕਿਸਾਨ ਨੇ ਇਨ੍ਹਾਂ ਪਸ਼ੂਆਂ ਦੀ ਕੀਮਤ 35000 ਰੁਪਏ ਦੱਸੀ।

ਏਨੇ ਪਸ਼ੂ ਮਰਨ ਤੇ ਦੁਖੀ ਪਰਿਵਾਰ ਸਾਧਾਂ ਸੰਤਾਂ ਦੇ ਚੱਕਰ ਵਿੱਚ ਪੈ ਗਿਆ। ਸਿਆਣਿਆਂ ਦੇ ਕਹਿਣ 'ਤੇ ਪਿਆਰ ਸਿੰਘ ਨੇ 15000 ਰੁਪਏ ਵਿੱਚ ਇੱਕ ਮੱਝ ਅਤੇ ਵੱਛਾ ਖਰੀਦੇ ਤੇ ਕਹੇ ਅਨੁਸਾਰ ਉਨ੍ਹਾਂ ਨੂੰ ਥਾਂ ਬਦਲਕੇ ਬਾਹਰਲੇ ਘਰੇ ਬੰਨਿਆ ਗਿਆ। ਕੁਝ ਕੁ ਦਿਨਾਂ ਬਾਅਦ ਹੀ ਦੋਵੇਂ ਪਸ਼ੂਆਂ ਦੀ ਵੀ ਮੌਤ ਹੋ ਗਈ। ਫਿਰ ਕਿਸੇ ਦੇ ਕਹਿਣ 'ਤੇ ਪਰਿਵਾਰ ਨੇ ਪੁੰਨ ਵਜੋਂ ਦੋ ਆਵਾਰਾ ਗਊਆਂ ਬੰਨ੍ਹ ਕੇ ਉਨ੍ਹਾਂ ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਇੱਕ ਹਫ਼ਤੇ ਬਾਅਦ ਦੋਵੇਂ ਗਊਆਂ ਵੀ ਮੌਤ ਦੇ ਮੂੰਹ ਜਾ ਪਈਆਂ। ਇਨ੍ਹਾਂ ਗਊਆਂ ਦੇ ਨਾਲ ਕਿਸਾਨ ਦੇ ਛੋਟੇ ਲੜਕੇ ਸਾਧੂ ਸਿੰਘ ਦੇ ਘਰ ਬੰਨ੍ਹੀ ਇੱਕ ਝੋਟੀ ਅਤੇ ਲੜਕੇ ਦਾ ਇੱਕ ਵੱਛਾ ਵੀ ਮਾਰੇ ਗਏ। ਕਿਸਾਨ ਨੇ ਫਿਰ ਇੱਕ ਅਮਰੀਕਨ ਗਊ ਅਤੇ ਇੱਕ ਵੱਛਾ ਖਰੀਦੇ ਜੋ ਉਸੇ ਹਫ਼ਤੇ ਹੀ ਮਰ ਗਏ। ਇਨ੍ਹਾਂ ਮਰੇ ਪਸ਼ੂਆਂ ਦੀ ਕੀਮਤ 20,000 ਰੁਪਏ ਦੱਸੀ ਗਈ।

ਘਰ ਵਿੱਚ ਵਾਪਰਦੀਆਂ ਰਹੱਸਮਈ ਮੌਤਾਂ ਦੀਆਂ ਘਟਨਾਵਾਂ ਨੇ ਪਰਿਵਾਰ ਵਿੱਚ ਏਨਾ ਡਰ ਅਤੇ ਸਹਿਮ ਪਾਇਆ ਹੋਇਆ ਸੀ ਕਿ ਜਿੱਥੇ ਵੀ ਕਿਸੇ ਸਾਧ-ਸਿਆਣੇ ਦੀ ਦੱਸ ਪੈਂਦੀ ਉਹ ਉਥੇ ਹੀ ਜਾਂਦੇ। ਪਰਿਵਾਰ ਨੇ ਰਾਮਪੁਰੇ ਨੇੜੇ ਪੈਂਦੇ ਪਿੰਡ ਪਿੱਥੋ ਦੇ ਇੱਕ ਬਾਬੇ ਕੋਲ ਵੀ ਪਹੁੰਚ ਕੀਤੀ। ਉਸ ਬਾਬੇ ਨੇ ਪਰਿਵਾਰ ਤੋਂ 2500 ਰੁਪਏ ਦਾਨ ਦਕਸ਼ਣਾ ਵਜੋਂ ਲੈ ਕੇ ਪਰਿਵਾਰ ਨੂੰ ਭਰੋਸਾ ਦਿਵਾਇਆ ਕਿ ਉਨ੍ਹਾਂ ਦੇ ਘਰ ਜਿਸ ਜਿੰਨ ਦਾ ਪਹਿਰਾ ਸੀ ਉਸਦਾ ਇਲਾਜ ਕਰ ਦਿੱਤਾ ਗਿਆ ਹੈ ਹੁਣ ਘਰ ਵਿੱਚ ਪਸ਼ੂਆਂ ਦੀਆਂ ਮੌਤਾਂ ਨਹੀਂ ਹੋਣਗੀਆਂ। ਇਸਤੇ ਪਰਿਵਾਰ ਨੇ 9000 ਰੁਪਏ ਵਿੱਚ ਇੱਕ ਅਮਰੀਕਨ ਗਊ ਅਤੇ ਦੋ ਵੱਛੇ ਖਰੀਦੇ। ਹਫ਼ਤੇ ਬਾਅਦ ਹੀ ਪਹਿਲਾ ਵੱਛਾ, ਉਸਤੋਂ ਦੂਸਰੇ ਦਿਨ ਦੂਸਰਾ ਵੱਛਾ ਅਤੇ ਤੀਸਰੇ ਦਿਨ ਗਊ ਅਤੇ ਉਸਦੇ ਮਗਰਲਾ ਵੱਛਾ ਵੀ ਮਰ ਗਏ। ਪਰਿਵਾਰ ਫਿਰ ਪਿੱਥੋ ਵਾਲੇ ਬਾਬੇ ਕੋਲ ਗਿਆ ਤੇ ਪਸ਼ੂਆਂ ਦੀ ਮੌਤਾਂ ਬਾਰੇ ਦੱਸਿਆ ਤਾਂ ਬਾਬੇ ਨੇ ਇਹ ਕਹਿ ਕੇ ਪੱਲਾ ਝਾੜ ਦਿੱਤਾ ਕਿ ਜਿਸ ਕੱਪੜੇ ਵਿੱਚ ਜਿੰਨ ਨੂੰ ਬੰਨ੍ਹਕੇ ਨਹਿਰ ਵਿੱਚ ਸੁੱਟਿਆ ਸੀ ਉਹ ਕੱਪੜਾ ਕੋਈ ਚੁੱਕ ਕੇ ਲੈ ਗਿਆ ਤੇ ਜਿੰਨ ਦੁਬਾਰਾ ਥੋਡੇ ਘਰ ਪਹੁੰਚ ਗਿਆ।

ਨਿਰਾਸ਼ ਪਰਿਵਾਰ ਪਿੰਡ ਰਾਊਕੇ ਦੇ ਬਾਬੇ ਨੱਥਾ ਸਿੰਘ ਕੋਲ ਗਿਆ ਤਾਂ ਉਸ ਨੇ ਪਰਿਵਾਰ ਤੋਂ ਇਹ ਕਹਿਕੇ 1500 ਰੁਪਏ ਬਟੋਰ ਲਏ ਕਿ ਭੂਤ ਬੱਕਰੇ ਦੀ ਕਲੇਜੀ ਦੀ ਮੰਗ ਕਰਦਾ ਹੈ। ਕਿਸਾਨ ਵੱਲੋਂ ਬਾਬੇ ਦੀ ਮੰਗ ਪੂਰੀ ਕਰ ਦਿੱਤੀ ਪਰ ਪਸ਼ੂਆਂ ਦਾ ਮਰਨਾ ਜਾਰੀ ਰਿਹਾ।

ਇਸਤੋਂ ਬਾਅਦ ਪਰਿਵਾਰ ਪਿੰਡ ਦੇ ਹੀ ਮਹੰਤ ਮੇਜਰ ਸਿੰਘ ਦੇ ਪੈਰੀਂ ਜਾ ਪਿਆ, ''ਬਾਬਾ ਜੀ ਤੁਸੀਂ ਹੀ ਸਾਡੇ ਘਰ ਦਾ ਕੋਈ ਬੰਨ੍ਹਣ ਕਰੋ।'' ਮਹੰਤ ਨੇ ਘਰ ਵਿੱਚ ਸੰਪਟ ਪਾਠ ਕਰਵਾਉਣ ਬਾਰੇ ਕਿਹਾ। ਘਰ ਵਿੱਚ ਏਨੀ ਸਖ਼ਤੀ ਨਾਲ ਸੰਪਟ ਪਾਠ ਕਰਵਾਇਆ ਗਿਆ ਕਿ 40 ਦਿਨ ਤੱਕ ਕਿਸੇ ਰਿਸ਼ਤੇਦਾਰ ਜਾਂ ਗੁਆਂਢੀ ਨੂੰ ਘਰ ਵਿੱਚ ਵੜਨ ਦੀ ਇਜਾਜ਼ਤ ਨਹੀਂ ਦਿੱਤੀ ਗਈ।

ਪਸ਼ੂਆਂ ਦੇ ਸਾਰੇ ਪੁਰਾਣੇ ਕਿੱਲੇ ਪੁੱਟ ਕੇ ਮਹੰਤ ਦੇ ਡੇਰੇ ਚੜ੍ਹਾਏ ਗਏ ਅਤੇ ਉਨ੍ਹਾਂ ਦੀ ਥਾਂ ਬੇਰੀ ਦੇ ਨਵੇਂ ਕਿੱਲੇ ਗੱਡੇ ਗਏ। ਇਸ ਸਾਰੇ ਕਾਸੇ ਦੀ ਭੇਟਾ ਵਜੋਂ ਮਹੰਤ ਨੇ ਪਰਿਵਾਰ ਦਾ 8000 ਰੁਪਏ ਦਾ ਖਰਚਾ ਕਰਵਾ ਦਿੱਤਾ। ਮਹੰਤ ਨੇ ਜੰਤਰੀ ਦੇਖਕੇ ਪਾਠ ਤੋਂ 20 ਦਿਨ ਬਾਅਦ ਘਰ ਵਿੱਚ ਗਊ ਅਤੇ ਵੱਛਾ ਰੱਖਣ ਦੀ ਆਗਿਆ ਦਿੱਤੀ। 7000 ਰੁਪਏ ਵਿੱਚ ਲਿਆਂਦੀ ਗਊ ਦਾ ਵੱਛਾ ਛੇਂਵੇ ਦਿਨ ਪੂਰਾ ਹੋ ਗਿਆ। ਗਊ ਦੇ ਦੁੱਧੋਂ ਭੱਜਣ ਦੇ ਡਰੋਂ 200 ਰੁਪਏ ਵਿੱਚ ਇੱਕ ਵੱਛਾ ਅਤੇ 1000 ਰੁਪਏ ਵਿੱਚ ਇੱਕ ਵਹਿੜਕਾ ਖਰੀਦੇ ਜੋ 10 ਦਿਨਾਂ ਬਾਅਦ ਹੀ ਮਰ ਗਏ। ਕਿਸਾਨ ਅਨੁਸਾਰ ਇਨ੍ਹਾਂ ਪਸ਼ੂਆਂ ਦਾ ਡਾਕਟਰੀ ਇਲਾਜ ਵੀ ਕਰਵਾਇਆ ਗਿਆ ਸੀ।

ਪਰਿਵਾਰਕ ਮੈਂਬਰਾਂ ਦੇ ਦੱਸਣ ਮੁਤਾਬਕ ਪਸ਼ੂ ਪੱਠੇ ਖਾਂਦਾ-ਖਾਂਦਾ ਕੰਬਣ ਲੱਗ ਜਾਂਦਾ ਅਤੇ ਡਿੱਗ ਪੈਂਦਾ। ਪਸ਼ੂ ਦੇ ਮੂੰਹ ਵਿੱਚੋਂ ਹਰਾ ਪਾਣੀ ਨਿਕਲਦਾ ਅਤੇ ਮਿੰਟਾਂ ਵਿੱਚ ਹੀ ਪਸ਼ੂ ਪੂਰਾ ਹੋ ਜਾਂਦਾ। ਪਿੰਡ ਦੇ ਇੱਕ ਵੈਟਰਨਰੀ ਫਾਰਮਾਸਿਸਟ ਦੇ ਕਹਿਣ ਤੇ ਕਿਸਾਨ ਨੇ ਚੰਡੀਗੜ੍ਹ, ਲੁਧਿਆਣਾ, ਮੋਗਾ ਅਤੇ ਬੱਧਨੀ ਤੋਂ ਡਾਕਟਰੀ ਟੀਮਾਂ ਵੀ ਮੰਗਵਾਈਆਂ। ਡਾਕਟਰਾਂ ਨੇ ਮਰੇ ਪਸ਼ੂਆਂ ਦਾ ਪੋਸਟ ਮਾਰਟਮ ਕਰਵਾਇਆ, ਚਾਰੇ ਅਤੇ ਤੂੜੀ ਦੇ ਸੈਂਪਲ ਵੀ ਲਏ। ਪਰ ਲੰਬਾ ਸਮਾਂ ਪਿਆਰਾ ਸਿੰਘ ਦੀ ਭੱਜ ਦੌੜ ਦੇ ਬਾਵਜੂਦ ਉਸਨੂੰ ਡਾਕਟਰੀ ਰਿਪੋਰਟਾਂ ਨਾ ਮਿਲੀਆਂ ਸਗੋਂ ਡਾਕਟਰੀ ਇਲਾਜ ਤੇ ਰਿਪੋਰਟਾਂ ਦੇ ਚੱਕਰ ਵਿੱਚ ਕਿਸਾਨ 10000 ਰੁਪਏ ਹੋਰ ਖਰਚ ਬੈਠਾ ਅਤੇ ਕੁਝ ਪਸ਼ੂ ਏਸੇ ਸਮੇਂ ਦੌਰਾਨ ਫਿਰ ਮਰ ਗਏ।

ਅਖੀਰ ਕਿਸੇ ਸੱਜਣ ਦੀ ਸਲਾਹ ਤੇ ਪਿਆਰਾ ਸਿੰਘ ਨੇ ਅਖਬਾਰ ਰਾਹੀਂ ਆਪਣਾ ਪਤਾ ਅਤੇ ਫੋਨ ਨੰਬਰ ਦੇ ਕੇ ਤਰਕਸ਼ੀਲ ਸੁਸਾਇਟੀ ਨੂੰ ਸਹਾਇਤਾ ਦੀ ਅਪੀਲ ਕੀਤੀ। ਖਬਰ ਪੜ੍ਹਕੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੰਤੋਖ ਸਿੰਘ ਮੋਗਾ, ਸ੍ਰੀਮਤੀ ਦਲਜੀਤ ਕੌਰ ਮੋਗਾ, ਸੁਖਵਿੰਦਰ ਘੋਲੀਆ ਅਤੇ ਅਮਰ ਘੋਲੀਆ ਚਾਰ ਮੈਂਬਰਾਂ ਦੀ ਟੀਮ ਉਕਤ ਪਿੰਡ ਪਹੁੰਚੀ ਅਤੇ ਪਰਿਵਾਰ ਤੋਂ ਸਾਰੀ ਜਾਣਕਾਰੀ ਲਈ। ਪਰਿਵਾਰ ਅਨੁਸਾਰ ਉਨ੍ਹਾਂ ਦੇ ਹੁਣ ਤੱਕ ਇੱਕ ਲੱਖ ਰੁਪਏ ਤੋਂ ਉਪਰ ਦੇ ਪਸ਼ੂ ਨੁਕਸਾਨੇ ਜਾ ਚੁੱਕੇ ਹਨ।

ਪੜਤਾਲੀਆ ਟੀਮ ਨੇ ਆਪਣੀ ਕਾਰਵਾਈ ਸ਼ੁਰੂ ਕਰਦਿਆਂ ਪਰਿਵਾਰਕ ਮੈਂਬਰਾਂ, ਆਂਢ-ਗੁਆਂਢ ਦੇ ਘਰਾਂ ਅਤੇ ਪਿੰਡ ਦੇ ਇੱਕ ਪਸ਼ੂਆਂ ਦੇ ਡਾਕਟਰ ਤੋਂ ਪੁੱਛ-ਪੜਤਾਲ ਕੀਤੀ। ਘਰ ਤੇ ਵਾੜੇ ਦਾ ਮੁਆਇਨਾ ਕੀਤਾ। ਲਗਭਗ 4 ਘੰਟੇ ਦੀ ਪੁੱਛ-ਗਿੱਛ ਤੇ ਪੜਤਾਲ ਤੋਂ ਬਾਅਦ ਸੁਸਾਇਟੀ ਮੈਂਬਰਾਂ ਨੇ ਰਹੱਸਮਈ ਘਟਨਾਵਾਂ ਪਿਛਲਾ ਰਹੱਸ ਲੱਭਣ ਵਿੱਚ ਸਫ਼ਲਤਾ ਹਾਸਲ ਕਰ ਲਈ। ਪਸ਼ੂਆਂ ਦੇ ਚਾਰੇ ਵਿੱਚ ਜ਼ਹਿਰ ਮਿਲਾਉਣ ਵਾਲਾ 'ਜਿੰਨ' ਤਰਕਸ਼ੀਲਾਂ ਦੇ ਕਾਬੂ ਵਿੱਚ ਆਪਣੀ ਗਲਤੀ ਦਾ ਵਾਰ-ਵਾਰ ਅਹਿਸਾਸ ਕਰਦਾ ਹੋਇਆ ਦੁਬਾਰਾ ਅਜਿਹਾ ਨਾ ਕਰਨ ਬਾਰੇ ਤੋਬਾ ਕਰ ਰਿਹਾ ਸੀ। ਸੁਸਾਇਟੀ ਮੈਂਬਰਾਂ ਦੇ ਭਰੋਸਾ ਦੇਣ ਤੇ ਕਿਸਾਨ ਨੇ ਘਰ ਵਿੱਚ ਨਵੇਂ ਪਸ਼ੂ ਲਿਆਂਦੇ। ਕਰੀਬ ਇੱਕ ਸਾਲ ਬੀਤਣ ਤੇ ਦੁਬਾਰਾ ਉਸ ਘਰ ਵਿੱਚ ਕਿਸੇ ਪਸ਼ੂ ਦੀ ਮੌਤ ਨਹੀਂ ਹੋਈ। ਪਰਿਵਾਰ ਤਰਕਸ਼ੀਲ ਸੁਸਾਇਟੀ ਦੇ ਕੰਮ ਅਤੇ ਸੇਵਾ ਭਾਵਨਾ ਤੋਂ ਬਹੁਤ ਪ੍ਰਭਾਵਿਤ ਹੋਇਆ।

ਉਪਰੋਕਤ ਸਾਰੀ ਘਟਨਾ ਪਿੱਛੇ ਸਮਾਜਿਕ ਅਤੇ ਮਨੋਵਿਗਿਆਨਕ ਕਾਰਨਾਂ ਦੀਆਂ ਕੁਝ ਤੰਦਾਂ ਜਿਵੇਂ ਕਿ ਘਰੇਲੂ ਕੰਮ ਦੀ ਅਣਸੁਖਾਵੀਂ ਵੰਡ, ਬਣਦਾ ਸਤਿਕਾਰ ਨਾ ਮਿਲਣਾ, ਮਨੋਭਾਵਾਂ ਦੀ ਪੂਰਤੀ ਨਾ ਹੋਣਾ, ਸ਼ੱਕ ਦੀ ਭਾਵਨਾ, ਕਾਮ ਮਨੋਬਿਰਤੀਆਂ ਆਦਿ ਜੁੜਕੇ ਕੰਮ ਕਰ ਰਹੀਆਂ ਸਨ।

*ਸਫਾ 34 ਦੀ ਬਾਕੀ*

ਮਾੜੇ ਹਨ ਅਤੇ ਮੇਰੀ ਜਠਾਨੀ ਦੇ ਪੇਕੇ ਤਕੜੇ ਹਨ। ਮੇਰੇ ਘਰ ਵਾਲੇ ਦਾ ਕੰਮ ਵੀ ਮੰਦਾ ਠੰਡਾ ਹੀ ਚਲਦਾ ਹੈ। ਇਸ ਲਈ ਇਨ੍ਹਾਂ ਤੰਗੀਆਂ ਕਰਕੇ ਅਤੇ ਵਿਤਕਰੇਬਾਜ਼ੀ ਕਰਕੇ ਮੈਂ ਇਹ ਸਭ ਕੁਝ ਕਰਦੀ ਹਾਂ। ਉਸ ਨੇ ਦੱਸਿਆ ਕਿ ਆਟੇ ਵਿੱਚ ਉਹ ਲਾਲ ਰੰਗ ਪਾਉਂਦੀ ਸੀ ਅਤੇ ਦੁੱਧ ਅਤੇ ਸਬਜ਼ੀ ਵਿੱਚ ਉਹ ਸਿਰਕਾ ਪਾਉਂਦੀ ਸੀ। ਕੱਪੜੇ ਤਾਂ ਮੈਂ ਇਸ ਕਰਕੇ ਕੱਟਦੀ ਸੀ ਕਿ ਉਸ ਨੂੰ ਵਧੀਆ ਕੱਪੜੇ ਅਤੇ ਮੈਨੂੰ ਕੱਪੜੇ ਮਾੜੇ। ਇਸ ਕਰਕੇ ਇਹ ਸਭ ਕੁਝ ਕਰਦੀ ਸਾਂ। ਅਸੀਂ ਉਸ ਨੂੰ ਇਹ ਸਭ ਕੁਝ ਰੋਕਣ ਲਈ ਕਿਹਾ, ਉਹ ਬਿਲਕੁਲ ਸਹਿਮਤ ਹੋ ਗਈ। ਅਸੀਂ ਉਸ ਦੀਆਂ ਮੁਸ਼ਕਲਾਂ ਬਾਰੇ ਘਰ ਵਾਲਿਆਂ ਨੂੰ ਇੱਕ ਵੱਖਰੇ ਤਰੀਕੇ ਨਾਲ ਸਮਝਾਇਆ। ਅਸੀਂ ਮਾਤਾ ਨੂੰ ਕਿਹਾ ਕਿ ਅਸੀਂ ਤੁਹਾਡਾ ਘਰ ਬਿਲਕੁਲ ਠੀਕ ਕਰ ਦਿੱਤਾ ਹੈ। ਅੱਜ ਤੋਂ ਬਾਅਦ ਘਰ ਵਿੱਚ ਕੋਈ ਵੀ ਘਟਨਾ ਨਹੀਂ ਵਾਪਰੇਗੀ, ਇਹ ਸਾਡਾ ਵਾਅਦਾ ਹੈ। ਆਉਣ ਲੱਗਿਆ ਅਸੀਂ ਵੱਡੀ ਨੂੰਹ ਅਤੇ ਮਾਤਾ ਦੇ ਹੱਥਾਂ ਨਾਲ ਬਣੀ ਹੋਈ ਰੋਟੀ ਖਾਧੀ ਅਤੇ ਆ ਗਏ। ਹੁਣ 9 ਮਹੀਨੇ ਬੀਤ ਚੁੱਕੇ ਹਨ ਘਰ ਵਿੱਚ ਕੋਈ ਘਟਨਾ ਨਹੀਂ ਵਾਪਰੀਆਂ।

*ਅੱਖੀਂ ਦੇਖੀ*

## *ਜਦੋਂ ਟੂਣੇ ਦੇ ਮੋਹਰੀ ਨੇ ਵੀ ਮੱਝ ਦੇ ਟੀਕੇ ਲਗਵਾਏ*

ਮੂੰਹ ਖੁਰ ਦੀ ਬਿਮਾਰੀ ਜੋਰਾਂ ਤੇ ਸੀ। ਕੁਝ ਮੋਹਤਬਰ ਬੰਦਿਆਂ ਨੇ ਟੂਣੇ ਦਾ ਪ੍ਰੋਗਰਾਮ ਬਣਾਇਆ ਤਾਂ ਜੋ ਪਸ਼ੂਆਂ ਨੂੰ ਬਿਮਾਰੀ ਤੋਂ ਬਚਾਇਆ ਜਾ ਸਕੇ। ਇੱਕ ਸਿਆਣਾ ਆਦਮੀ ਜਿਸ ਨੂੰ ਲੋਕ ਬਾਬਾ ਆਖਦੇ ਸਨ ਨੇ ਅੱਗੇ ਲੱਗ ਕੇ ਸਾਰਾ ਪ੍ਰਬੰਧ ਕੀਤਾ। ਮਲੇਰਕੋਟਲੇ ਤੋਂ ਟੂਣਾ ਕਰਾ ਕੇ ਲਿਆਂਦਾ ਗਿਆ। ਮੂੰਹ ਖੁਰ ਦੀ ਬਿਮਾਰੀ ਜ਼ੋਰਾਂ ਤੇ ਹੋਣ ਕਰਕੇ ਪ੍ਰੋਗਰਾਮ ਬਣਾਇਆ ਗਿਆ ਕਿ ਪਿੰਡ ਦੇ ਸਾਰੇ ਡੰਗਰ ਇੱਕ ਥਾਂ ਤੋਂ ਨਾ ਲੰਘਾਏ ਜਾਣ ਅਤੇ ਟੂਣੇ ਵਾਲਾ ਪਾਣੀ ਘਰੋਂ ਘਰੀਂ ਵੰਡ ਦਿੱਤਾ ਗਿਆ। ਜਦੋਂ ਲੋਕ ਪਾਣੀ ਘਰਾਂ ਨੂੰ ਲਿਜਾ ਰਹੇ ਸਨ ਤਾਂ ਮੈਂ ਵੇਖਿਆ ਕਿ ਟੂਣੇ ਦਾ ਮੋਹਰੀ ਬੰਦਾ ਪਸ਼ੂਆਂ ਵਾਲੇ ਡਾਕਟਰ ਨੂੰ ਆਪਣੇ ਘਰ ਵੱਲ ਲਿਜਾ ਰਿਹਾ। ਮੈਂ ਵੀ ਉਨ੍ਹਾਂ ਦੇ ਪਿੱਛੇ ਚੱਲ ਪਿਆ, ਜਾ ਕੇ ਦੇਖਿਆ ਉਸ ਮੋਹਰੀ ਬੰਦੇ ਦੀ ਮੱਝ ਵੀ ਬਿਮਾਰ ਸੀ ਅਤੇ ਡਾਕਟਰ ਮੱਝ ਦੇ ਦਵਾਈ-ਟੀਕਾ ਕਰਨ ਆਇਆ ਸੀ।

*ਗੁਰਪ੍ਰੀਤ ਬਰਾੜ, ਲੰਡੇ (ਮੋਗਾ)*



## ਖ਼ਬਰ ਹੈ ਕਿ...

### ਰਾਮ-ਕਿਸ਼ਨ ਮੰਦਰ 'ਚ ਚੋਰੀ

ਮੋਗਾ, 27 ਸਤੰਬਰ - ਸਥਾਨਕ ਗੋਧੇ ਵਾਲਾ ਨੇੜੇ ਰੇਲਵੇ ਲਾਈਨ ਸਥਿਤ ਰਾਮ ਕਿਸ਼ਨ ਮੰਦਰ ਵਿੱਚ ਬੀਤੀ ਰਾਤ ਚੋਰੀ ਹੋਣ ਦਾ ਸਮਾਚਾਰ ਪ੍ਰਾਪਤ ਹੋਇਆ ਹੈ। ਇਸ ਸਬੰਧੀ ਜਾਣਕਾਰੀ ਦਿੰਦੇ ਹੋਏ ਮਦਨ ਲਾਲ ਬੋਹਤ ਪ੍ਰਧਾਨ ਸਵੀਪੁਰ ਯੂਨੀਅਨ ਨਗਰ ਕੌਂਸਲ ਨੇ ਦੱਸਿਆ ਕਿ ਮੰਦਰ ਦੇ ਪੁਜਾਰੀ ਨੇ ਸਵੇਰੇ ਜਦੋਂ ਪੂਜਾ ਪਾਠ ਲਈ ਮੰਦਰ ਨੂੰ ਖੋਲ੍ਹਿਆ ਤਾਂ ਮੰਦਰ ਵਿੱਚ ਲੱਗੇ ਹੋਏ ਦੋ ਟੱਲ ਅਤੇ ਇੱਕ ਤਾਂਬੇ ਦਾ ਮਟਕਾ ਨਹੀਂ ਸੀ। ਪੰਡਿਤ ਜਬਰ ਲਾਲ ਨੇ ਇਸ ਘਟਨਾ ਬਾਰੇ ਮਦਨ ਲਾਲ ਬੋਹਤ ਨੂੰ ਸੂਚਿਤ ਕੀਤਾ। ਸ੍ਰੀ ਬੋਹਤ ਨੇ ਦੱਸਿਆ ਕਿ ਇਸ ਘਟਨਾ ਬਾਰੇ ਉਨ੍ਹਾਂ ਪੁਲਿਸ ਨੂੰ ਸੂਚਿਤ ਕਰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਧਾਰਮਿਕ ਸਥਾਨ ਤੇ ਚੋਰੀ ਕਰਨ ਵਾਲੇ ਚੋਰਾਂ ਨੂੰ ਭਗਵਾਨ ਰਾਮ ਕਿਸ਼ਨ ਕਦੇ ਵੀ ਮੁਆਫ਼ ਨਹੀਂ ਕਰਨਗੇ।

### ਮੁਕਤਸਰ ਦੇ ਸਰੋਵਰ 'ਚ ਨੌਜਵਾਨ ਡੁੱਬ ਗਿਆ

ਮੁਕਤਸਰ, 9 ਜੂਨ (ਵਿ. ਪ੍ਰ.) : ਸਥਾਨਕ ਬਠਿੰਡਾ ਰੋਡ ਤੇ ਸਥਿਤ ਗੁਰਦੁਆਰਾ ਸ੍ਰੀ ਤਰਨ ਤਾਰਨ ਸਾਹਿਬ ਦੇ ਸਰੋਵਰ ਵਿੱਚ ਇਸ਼ਨਾਨ ਕਰਦੇ ਹੋਏ ਇੱਕ ਨੌਜਵਾਨ ਦੀ ਡੁੱਬਣ ਨਾਲ ਮੌਤ ਹੋਣ ਦਾ ਸਮਾਚਾਰ ਪ੍ਰਾਪਤ ਹੋਇਆ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਰਾਜਸਥਾਨ ਨਿਵਾਸੀ ਪਵਨ ਕੁਮਾਰ ਪੁੱਤਰ ਵਿਜੈ ਕੁਮਾਰ ਆਪਣੇ ਦੋ ਸਾਥੀਆਂ ਨਾਲ ਸਰੋਵਰ ਵਿੱਚ ਇਸ਼ਨਾਨ ਕਰਨ ਆਇਆ ਸੀ ਪ੍ਰੰਤੂ ਇਸ਼ਨਾਨ ਦੌਰਾਨ ਪਵਨ ਕੁਮਾਰ ਸਰੋਵਰ ਦੇ ਡੂੰਘੇ ਪਾਣੀ ਵਿੱਚ ਚਲਾ ਗਿਆ ਜਿਥੇ ਉਸ ਦੀ ਮੌਤ ਹੋ ਗਈ। *(ਅਜੀਤ)*

### ਦੇਵੀ ਨੂੰ ਖੁਸ਼ ਕਰਨ ਲਈ 4 ਸਾਲ ਦੇ ਬੱਚੇ ਦੀ ਬਲੀ

ਸ਼ਿਮਲਾ, 13 ਮਾਰਚ (ਆਈ.ਏ.ਐਨ.ਐਸ.) : ਹਿਮਾਚਲ ਪ੍ਰਦੇਸ਼ ਦੇ ਸੋਲਨ ਜ਼ਿਲ੍ਹੇ ਦੇ ਨਾਲਾਗੜ੍ਹ ਇਲਾਕੇ ਵਿੱਚ ਇੱਕ ਮਜ਼ਦੂਰ ਨੇ ਦੇਵੀ ਨੂੰ ਖੁਸ਼ ਕਰਨ ਲਈ ਆਪਣੇ ਹੀ ਦੋਸਤ ਦੇ 4 ਸਾਲਾ ਪੁੱਤਰ ਦੀ ਬਲੀ ਦੇ ਦਿੱਤੀ। ਬਲੀ ਦੇਣ ਵਾਲਾ ਵਿਅਕਤੀ ਬਿਹਾਰ ਦਾ ਹੈ। ਉਸ ਨੇ ਮੰਨਿਆ ਹੈ ਕਿ ਉਸ ਨੇ ਦੇਵੀ ਨੂੰ ਖੁਸ਼ ਕਰਨ ਲਈ ਛਤੀਸਗੜ੍ਹ ਦੇ ਆਪਣੇ ਦੋਸਤ ਦਸ਼ਰਥ ਦੇ ਪੁੱਤਰ ਦੀ ਬਲੀ ਦਿੱਤੀ। ਪੁਲਸ ਨੇ ਇਸ ਮਜ਼ਦੂਰ ਨੂੰ ਗ੍ਰਿਫ਼ਤਾਰ ਕਰ ਲਿਆ ਹੈ।

### ਗੋਲਕ ਵਿੱਚੋਂ 'ਪੈਸੇ' ਚੋਰੀ ਕਰਦਾ ਸੇਵਾਦਾਰ ਗ੍ਰਿਫ਼ਤਾਰ

ਪਾਉਂਟਾ ਸਾਹਿਬ, 2 ਸਤੰਬਰ (ਪੱਤਰ ਪ੍ਰੇਰਕ): ਇਤਿਹਾਸਕ ਗੁਰਦੁਆਰਾ ਦਰਬਾਰ ਸਾਹਿਬ ਵਿੱਚ ਇੱਕ ਸੇਵਾਦਾਰ ਨੂੰ ਗੋਲਕ ਵਿੱਚੋਂ ਪੈਸੇ ਚੋਰੀ ਕਰਦਿਆਂ ਸੰਗਤ ਨੇ ਫੜ ਲਿਆ। ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਸੇਵਾਦਾਰ ਨੂੰ ਪੁਲਿਸ ਹਵਾਲੇ ਕੀਤਾ ਗਿਆ। ਪ੍ਰਾਪਤ ਜਾਣਕਾਰੀ ਅਨੁਸਾਰ ਗੁਰਦੁਆਰੇ ਵਿੱਚ ਸੇਵਾਦਾਰ ਕਾਕਾ ਸਿੰਘ ਨੂੰ ਗੋਲਕ ਵਿੱਚੋਂ ਚੋਰੀ ਕਰਦਿਆਂ ਫੜਿਆ ਗਿਆ ਸੀ। *(ਪੰਜਾਬੀ ਟ੍ਰਿਬਿਊਨ)*

### ਬਲਾਤਕਾਰੀ ਸਾਧੂ ਨੂੰ 10 ਸਾਲ ਦੀ ਕੈਦ

ਸ੍ਰੀਗੰਗਾਨਗਰ, 21 ਮਈ (ਸਟਾਫ਼ ਰਿਪੋਰਟਰ): ਨਾਬਾਲਗ ਕੁੜੀ ਨਾਲ ਬਲਾਤਕਾਰ ਕਰਨ ਵਾਲੇ 45 ਵਰ੍ਹਿਆ ਦੇ ਇੱਕ ਕਥਿਤ ਸਾਧ ਤੇ ਇਸ ਦੇ ਚੇਲੇ ਨੂੰ ਜ਼ਿਲ੍ਹੇ ਦੀ ਇੱਕ ਅਦਾਲਤ ਨੇ ਅੱਜ 10-10 ਸਾਲ ਦੀ ਸਜ਼ਾ ਸੁਣਾਈ ਹੈ। ਕੁੜੀ ਨੇ ਦੋਹਾਂ ਵੱਲੋਂ ਕੀਤੇ ਗਏ ਬਲਾਤਕਾਰ ਦੀ ਘਟਨਾ ਬਾਅਦ ਕੋਈ ਜ਼ਹਿਰਲੀ ਚੀਜ਼ ਖਾ ਕੇ ਆਪਣੇ ਆਪ ਨੂੰ ਮੌਤ ਦੇ ਹਵਾਲੇ ਕਰ ਦਿੱਤਾ ਸੀ।

### ਪਾਦਰੀ ਨੂੰ 10 ਸਾਲ ਦੀ ਹੋਰ ਸਜ਼ਾ

ਲਾ ਗ੍ਰਾਨਜੇ (ਕੇਨਟਕੀ), 27 ਸਤੰਬਰ (ਏ.ਪੀ.) : ਬੱਚਿਆਂ ਦਾ ਯੌਨ ਸ਼ੋਸ਼ਣ ਕਰਨ ਦੇ ਜੁਰਮ ਵਿੱਚ ਜੇਲ੍ਹ ਦੀ ਹਵਾ ਖਾ ਰਹੇ ਰੋਮਨ ਕੈਥੋਲਿਕ ਪਾਦਰੀ ਦੀ ਸਜ਼ਾ ਦੂਜੀ ਸੁਣਵਾਈ ਤੋਂ ਬਾਅਦ 10 ਸਾਲ ਹੋਰ ਵਧਾ ਦਿੱਤੀ ਗਈ। ਇਹ ਸਜ਼ਾ 72 ਸਾਲਾ ਰੇਵ ਲੁਈਸ ਈ ਮਿੱਲਰ ਦੀ ਵੀਹ ਸਾਲ ਜੇਲ੍ਹ ਦੀ ਸਜ਼ਾ ਖਤਮ ਹੋਣ ਤੋਂ ਬਾਅਦ ਪ੍ਰਭਾਵੀ ਹੋਵੇਗੀ। ਇਸ ਸਾਲ ਜੂਨ ਵਿੱਚ ਮਿੱਲਰ ਨੂੰ 1970 ਵਿੱਚ 10 ਤੋਂ 15 ਸਾਲ ਦੇ ਬੱਚਿਆਂ ਦਾ ਯੌਨ ਸ਼ੋਸ਼ਣ ਕਰਨ ਦਾ ਦੋਸ਼ੀ ਪਾਇਆ ਗਿਆ ਅਤੇ ਮਾਰਚ ਵਿੱਚ ਜੈਫ਼ਰਸਨ ਸੂਬੇ ਵਿੱਚ 21 ਬੱਚਿਆਂ ਦੇ ਸ਼ੋਸ਼ਣ ਦਾ ਦੋਸ਼ੀ ਪਾਇਆ ਗਿਆ।

### ਸਾਧ ਵੱਲੋਂ ਅਗਵਾ ਕਰਨ ਪਿੱਛੋਂ ਲੜਕੀ ਨਾਲ ਬਲਾਤਕਾਰ

ਹੁਸ਼ਿਆਰਪੁਰ, 29 ਅਗਸਤ (ਪੀ.ਟੀ.ਆਈ.) : ਜ਼ਿਲ੍ਹੇ ਦੇ ਬੰਬੇਲੀ ਪਿੰਡ ਵਿੱਚ ਇੱਕ ਸਾਧ ਵੱਲੋਂ ਆਪਣੇ ਘਰ ਵਿੱਚ ਇੱਕ ਲੜਕੀ ਨਾਲ ਬਲਾਤਕਾਰ ਕੀਤੇ ਜਾਣ ਦੀ ਘਿਨਾਉਣੀ ਘਟਨਾ ਦੀ ਸੂਚਨਾ ਦਰਜ ਕਰਵਾਈ ਹੈ। ਪੁਲਸ ਕੋਲ ਦਰਜ ਕਰਵਾਈ ਗਈ ਰਿਪੋਰਟ ਅਨੁਸਾਰ ਸਾਧ ਸੁਖਦੇਵ ਸਿੰਘ ਹਰਿਆਣਾ ਦੇ ਯਮੁਨਾਨਗਰ ਦੀ ਰਹਿਣ ਵਾਲੀ ਲੜਕੀ ਨੂੰ ਅਗਵਾ ਕਰਕੇ ਇਸ ਜ਼ਿਲ੍ਹੇ ਦੇ ਪਿੰਡ ਪੰਡੋਰੀ ਬੀਬੀ ਲੈ ਗਿਆ, ਜਿੱਥੇ ਉਸ ਨਾਲ ਬਲਾਤਕਾਰ ਕੀਤਾ। ਪੁਲਸ ਸੂਤਰਾਂ ਅਨੁਸਾਰ ਲੜਕੀ ਦਾ ਬਾਪ ਸ਼ਰਾਬ ਪੀਣ ਦਾ ਆਦੀ ਹੈ। ਸਾਧ ਸੁਖਦੇਵ ਸਿੰਘ ਨੇ ਲੜਕੀ ਘਰ ਵਾਲਿਆਂ ਨੂੰ ਯਕੀਨ ਦੁਆਇਆ ਕਿ ਉਹ ਆਪਣੀ ਭਜਨ ਬੰਦਗੀ ਸਦਕਾ ਉਸ ਨੂੰ ਮਾੜੀਆਂ ਆਦਤਾਂ ਛੱਡਣ ਲਈ ਮਜਬੂਰ ਕਰ ਦੇਵੇਗਾ। *(ਨਵਾਂ ਜ਼ਮਾਨਾ)*

### ਅਗਵਾਸ਼ੁਦਾ ਲੜਕੀ ਸਮੇਤ ਸਾਧ ਕਾਬੂ

ਮੁਜ਼ਫਰਨਗਰ (ਭਾਸ਼ਾ): ਉਤਰੀ ਭਾਰਤ ਦੇ ਪ੍ਰਸਿੱਧ ਤੀਰਥ ਸਥਾਨ ਸ਼ੁਕਰਤਾਲ ਵਿੱਚ ਪੁਲੀਸ ਨੇ ਇੱਕ ਸਾਧੂ ਹਰਚਰਨ ਦਾਸ ਨੂੰ ਗ੍ਰਿਫ਼ਤਾਰ ਕਰਕੇ ਉਸ ਕੋਲੋ ਮੇਰਠ ਤੋਂ ਅਗਵਾ ਇੱਕ ਲੜਕੀ ਨੂੰ ਬਰਾਮਦ ਕੀਤਾ ਹੈ। ਰਾਧਾ ਨਾਮ ਦੀ ਇਸ ਲੜਕੀ ਨੂੰ ਮੇਰਠ ਜ਼ਿਲ੍ਹੇ ਦੇ ਪਿੰਡ ਸਿਸੌਲੀ ਤੋਂ ਕਈ ਦਿਨ ਪਹਿਲਾਂ ਅਗਵਾ ਕੀਤਾ ਗਿਆ ਸੀ। *(ਜੱਗਬਾਣੀ)*

*ਪੇਸ਼ਕਸ਼ - ਲਖਵਿੰਦਰ ਹਾਲੀ*

# ਜਦ ਡੰਡਾ ਸੱਪ ਬਣ ਗਿਆ

***ਲਖਵੀਰ ਸਿੰਘ ਲੱਖਾ***

ਗੱਲ ਉਸ ਸਮੇਂ ਦੀ ਹੈ, ਜਦੋਂ ਮੈਂ ਆਪਣੇ ਕੁਝ ਦੋਸਤਾਂ ਨਾਲ ਨੈਣਾ ਦੇਵੀ ਗਿਆ। ਅਸੀਂ ਅਨੰਦਪੁਰ ਸਾਹਿਬ ਵੀ ਰੁਕੇ।

ਅਨੰਦਪੁਰ ਸਾਹਿਬ 'ਚ ਡਮਰੂ ਦੀ ਅਵਾਜ਼ ਸੁਣ ਕੇ ਅਸੀਂ ਉਸ ਵੱਲ ਹੋ ਤੁਰੇ। ਲੋਕ ਇਕੱਠੇ ਹੋ ਰਹੇ ਸਨ। ਇਹ ਇੱਕ ਮਦਾਰੀ ਸੀ। ਮਦਾਰੀ ਨੇ ਲੋਕਾਂ ਦੇ ਇਕੱਠ ਵਿੱਚੋਂ ਕਿਸੇ ਵੀ ਇੱਕ ਆਦਮੀ ਨੂੰ ਆਪਣੇ ਨਾਲ ਸਾਥ ਦੇਣ ਲਈ ਕਿਹਾ। ਇੱਕ ਆਦਮੀ ਜੋ ਬਿਹਾਰ ਦਾ ਲਗਦਾ ਸੀ, ਉਸ ਅੱਗੇ ਜਾ ਬੈਠਾ। ਉਸ ਮਦਾਰੀ ਨੇ ਇੱਕ ਖਾਲੀ ਝੋਲਾ ਸਭ ਨੂੰ ਵਿਖਾ ਕੇ ਉਸ ਬਿਹਾਰੀ ਨੂੰ ਉਸ ਉੱਪਰ ਬੈਠ ਜਾਣ ਲਈ ਕਿਹਾ, ਜਦੋਂ ਉਹ ਬੈਠਣ ਲੱਗਾ ਤਾਂ ਉਸ ਨੇ ਛਾਲ ਮਾਰੀ ਕਿ ਇਸ ਵਿੱਚ ਸੱਪ ਹੈ। ਸਾਰੇ ਲੋਕ ਹੈਰਾਨ ਸਨ, ਕਿ ਖਾਲੀ ਝੋਲੇ ਵਿੱਚ ਸੱਪ ਕਿਵੇਂ ਆ ਗਿਆ। ਫਿਰ ਉਸ ਨੇ ਇੱਕ ਖਾਲੀ ਗੁਥਲੀ ਫੜਾਈ ਤੇ ਕਿਹਾ ਕਿ ਜਿੰਨੇ ਚਾਹੇ ਇਸ ਵਿੱਚੋਂ ਪੈਸੇ ਕੱਢ ਲੈ, ਜਦੋਂ ਉਸ ਨੇ ਉਸ ਗੁਥਲੀ ਵਿੱਚ ਹੱਥ ਪਾਇਆ ਤਾਂ ਉਹ ਚੀਕ ਉੱਠਿਆ ਕਿ ਇਸ ਵਿੱਚ ਵੀ ਸੱਪ ਹੈ। ਸਾਰੇ ਲੋਕ ਇਸ ਨੂੰ ਉਸ ਮਦਾਰੀ ਦਾ ਜਾਦੂ ਸਮਝ ਰਹੇ ਸਨ।

ਫਿਰ ਉਸ ਮਦਾਰੀ ਨੇ ਉਸ ਬਿਹਾਰੀ ਆਦਮੀ ਦੇ ਹੱਥ ਵਿੱਚ ਡੰਡਾ ਫੜਾਇਆ, ਡੰਡਾ ਉਸ ਦੇ ਹੱਥ ਨਾਲ ਜੁੜ ਗਿਆ। ਉਹ ਡੰਡਾ ਸੁੱਟਣ ਦੀ ਕੋਸ਼ਿਸ਼ ਕਰ ਰਿਹਾ ਸੀ, ਪਰ ਉਸ ਦੀ ਮੁੱਠੀ ਹੀ ਨਹੀਂ ਸੀ ਖੁੱਲ੍ਹ ਰਹੀ। ਉਹ ਬਿਹਾਰੀ ਉਸ ਮਦਾਰੀ ਨੂੰ ਗਾਲ੍ਹਾਂ ਕੱਢ ਰਿਹਾ ਸੀ। ਫਿਰ ਉਸ ਮਦਾਰੀ ਨੇ ਉਸ ਦਾ ਦੂਜਾ ਹੱਥ ਵੀ ਉਸ ਡੰਡੇ ਨਾਲ ਜੋੜ ਦਿੱਤਾ। ਹੁਣ ਉਹ ਬਿਹਾਰੀ ਗੁੱਸੇ ਵਿੱਚ ਗਾਲ੍ਹਾਂ ਕੱਢ ਰਿਹਾ ਸੀ।

ਮਦਾਰੀ ਨੇ ਗੁੱਸੇ ਵਿੱਚ ਆ ਕੇ, ਮੰਤਰ ਪੜ੍ਹ ਕੇ ਉਸ ਨੂੰ ਬੇਹੋਸ਼ ਕਰਕੇ ਸੁੱਟ ਦਿੱਤਾ। ਉਸ ਦੇ ਮੂੰਹ ਤੇ ਕੱਪੜਾ ਪਾ ਕੇ, ਮੰਤਰ ਪੜ੍ਹ ਕੇ ਗਰਦਨ ਨੂੰ ਵੱਖ ਕਰ ਦਿੱਤਾ, ਹੁਣ ਉਹ ਮਦਾਰੀ ਪੂਰੇ ਗੁੱਸੇ ਨਾਲ ਬੋਲ ਰਿਹਾ ਸੀ, ਕੋਈ ਵੀ ਆਦਮੀ ਆਪਣਾ ਪੈਰ ਪਿੱਛੇ ਨਾ ਕਰੇ, ਇਹ ਮਰ ਜਾਵੇਗਾ, ਲੋਕ ਆਪਣੇ ਮੂੰਹ ਵਿੱਚ ਉਂਗਲਾਂ ਦੇਈ ਖੜ੍ਹੇ ਸਨ, ਸਭ ਹੱਥ ਜੋੜੀ ਖੜ੍ਹੇ ਸਨ।

ਉਸ ਆਦਮੀ ਦੀ ਧੌਣ ਅਲੱਗ ਕਰ ਕੇ ਉਹ ਮਦਾਰੀ ਲੋਕਾਂ ਨੂੰ ਕਹਿ ਰਿਹਾ ਸੀ, ਇਹ ਮੇਰਾ ਖੇਲ ਨਹੀਂ, ਮਹਾਂ ਮਾਈ ਦਾ ਖੇਲ੍ਹ ਹੋ ਰਿਹਾ ਹੈ। ਇਸ ਲਈ ਜੇਕਰ ਤੁਸੀਂ ਇਸ ਨੂੰ ਬਚਾਉਣਾ ਚਾਹੁੰਦੇ ਹੋ ਤਾਂ ਮਹਾਂ ਮਾਈ ਨੂੰ ਖੁਸ਼ ਕਰਨ ਲਈ, ਹਵਨ ਹੋਵੇਗਾ, ਇਸ ਹਵਨ ਲਈ ਆਪ ਨੂੰ ਵੀਹ-ਵੀਹ ਰੁਪਏ ਦੇਣੇ ਪੈਣਗੇ। ਜੇਕਰ ਤੁਹਾਡੀ ਜੇਬ ਵਿੱਚ ਰੁਪੈ ਹਨ ਅਤੇ ਤੁਸੀਂ ਨਹੀਂ ਦਿੰਦੇ, ਤਾਂ ਤੁਸੀਂ ਇਸ ਅਖਾੜੇ ਵਿੱਚ ਜਾਂ ਬਾਹਰ ਜਾ ਕੇ ਬੇਹੋਸ਼ ਹੋ ਕੇ ਡਿੱਗੋਗੇ। ਇਹ ਸੁਣ ਸਾਰਿਆਂ ਨੇ ਵੀਹ-ਵੀਹ ਰੁਪੈ ਕੱਢ ਲਏ, ਮੈਂ ਵੀਹ ਰੁਪੈ ਦੇਣ ਵਾਸਤੇ ਸੋਚ ਹੀ ਰਿਹਾ ਸੀ ਕਿ ਇੱਕ ਆਦਮੀ ਬੇਹੋਸ਼ ਹੋ ਕੇ ਅਖਾੜੇ ਵਿੱਚ ਜਾ ਡਿੱਗਿਆ। ਮਦਾਰੀ ਨੇ ਕਿਹਾ, ਦੇਖਿਆ ਮਹਾਂ ਮਾਈ ਦਾ ਨਤੀਜਾ, ਇਸ ਦੀ ਜੇਬ ਵਿੱਚ ਪੈਸੇ ਸਨ, ਪਰ ਦੇ ਨਹੀਂ ਸੀ ਰਿਹਾ, ਇਸ ਲਈ ਡਿੱਗਿਆ ਹੈ। ਉਸ ਨੇ ਅੱਖਾਂ ਮੀਚ ਕੇ ਕਿਹਾ ਕਿ ਮਹਾਂ ਮਾਈ ਨੇ ਕਿਹਾ ਕਿ ਤਿੰਨ ਆਦਮੀ ਹੋਰ ਬੇਹੋਸ਼ ਹੋ ਕੇ ਡਿੱਗਣਗੇ। ਮੈਂ ਵੀ ਡਰਦੇ ਮਾਰੇ ਨੇ ਦਬਾਸੱਟ ਪੈਸੇ ਕੱਢੇ। ਮਦਾਰੀ ਨੇ ਪੈਸੇ ਲੈ ਲਏ। ਫਿਰ ਇੱਕ ਹੱਡੀ ਉੱਪਰ ਕੁਝ ਪਾ ਕੇ ਅੱਗ ਕੱਢੀ ਅਤੇ ਉਹ ਆਦਮੀ ਜਿਉਂਦਾ ਹੋ ਗਿਆ। ਅਸੀਂ ਸਾਰੇ ਭਵੰਤਰ ਗਏ। ਉਸ ਤਮਾਸ਼ੇ ਦੀ ਮੈਨੂੰ ਹੁਣ 'ਸਟੇਜ ਦੇ ਜਾਦੂ' ਕਿਤਾਬ ਅਤੇ ਹੋਰ ਤਰਕਸ਼ੀਲ ਸਾਹਿਤ ਪੜ੍ਹ ਕੇ ਸਮਝ ਆ ਗਈ ਹੈ। ਜਿਸ ਵਿੱਚ ਸਟੇਜ ਦੇ ਜਾਦੂ ਕਰਨ ਵਾਲਾ ਜਾਦੂਗਰ ਆਪਣੇ ਨਾਲ ਦਾ ਸਾਥੀ ਦਰਸ਼ਕਾਂ ਵਿੱਚ ਬਿਠਾ ਕੇ ਰੱਖਦਾ ਹੈ, ਤੇ ਦਰਸ਼ਕਾਂ ਨੂੰ ਪਤਾ ਵੀ ਨਹੀਂ ਲੱਗਣ ਦਿੰਦਾ। ਬਿਲਕੁਲ ਉਸੇ ਤਰ੍ਹਾਂ ਉਸ ਮਦਾਰੀ ਨੇ ਵੀ ਆਪਣੇ ਨਾਲ ਦਾ ਸਾਥੀ ਦਰਸ਼ਕਾਂ ਵਿੱਚ ਬਿਠਾ ਰੱਖਿਆ ਸੀ। ਜਦੋਂ ਉਸ ਨੇ ਹਾਕ ਮਾਰੀ ਤਾਂ ਉਹੋ ਹੀ ਅੱਗੇ ਆਇਆ। ਕਿਉਂਕਿ ਅਕਸਰ ਦੋਚਿਤੀ ਕਾਰਨ ਜਾਂ ਕਿਸੇ ਨਾ ਕਿਸੇ ਹੋਰ ਕਾਰਨ ਕਰਕੇ ਆਮ ਦਰਸ਼ਕ ਅੱਗੇ ਨਹੀਂ ਆਉਂਦੇ। ਇਸ ਤਰ੍ਹਾਂ ਉਹ ਮੂਰਖ ਬਣਾਉਣ ਲਈ ਖਾਲੀ ਥੈਲਿਆਂ ਵਿੱਚ ਸੱਪ-ਸੱਪ ਦਾ ਰੌਲਾ ਪਾ ਰਿਹਾ ਸੀ। ਡੰਡਾ ਵੀ ਉਹ ਜਾਣ ਬੁੱਝ ਕੇ ਹੱਥ ਵਿੱਚੋਂ ਨਹੀਂ ਸੀ ਛੱਡ ਰਿਹਾ ਤੇ ਲੋਕਾਂ ਸਾਹਮਣੇ ਉਸ ਮਦਾਰੀ ਨੂੰ ਝੂਠੀ-ਮੂਠੀ ਗਾਲ੍ਹਾਂ ਕੱਢ ਰਿਹਾ ਸੀ ਕਿ ਕਿਸੇ ਨੂੰ ਪਤਾ ਨਾ ਲੱਗੇ ਕਿ ਇਹ ਵੀ ਉਸਦੇ ਨਾਲ ਦਾ ਹੈ। ਇਸ ਤਰ੍ਹਾਂ ਪੈਸੇ ਨਾ ਦੇਣ ਵਾਲਾ ਜੋ ਆਦਮੀ ਡਿੱਗਿਆ, ਉਹ ਵੀ ਉਸਦਾ ਆਪਣਾ ਹੀ ਆਦਮੀ ਸੀ। ਪੈਰ ਨਾ ਪਿੱਛੇ ਹਟਾਉਣ ਲਈ ਕਹਿ ਕੇ ਉਸ ਨੇ ਦੇਖ ਲਿਆ ਕਿ ਲੋਕ ਹੁਣ ਪੂਰੇ ਡਰੇ ਹੋਏ ਹਨ ਜਿੰਨੇ ਚਾਹੇ ਮੈਂ ਪੈਸੇ ਲੈ ਸਕਦਾ ਹਾਂ, ਇਸ ਲਈ ਉਸ ਨੇ ਪੈਸੇ ਲੈ ਕੇ, ਹੱਡੀ ਉੱਪਰ ਕੋਈ ਕ੍ਰਿਆਸ਼ੀਲ ਦਵਾਈ ਪਾ ਕੇ ਭਾਂਬੜ ਕੱਢਿਆ, ਤੇ ਉਹ ਆਦਮੀ ਉੱਠ ਖੜ੍ਹਾ ਹੋਇਆ। ਹੁਣ ਮੈਂ ਸੋਚਦਾ ਹਾਂ, ਕਿ ਜੇਕਰ ਮੈਂ ਬਹੁਤ ਪਹਿਲਾਂ ਤਰਕਸ਼ੀਲ ਸਾਹਿਤ ਪੜ੍ਹਦਾ ਤਾਂ ਉਸਦਾ ਪੋਲ ਖੋਲ੍ਹ ਸਕਦਾ ਸੀ। ਹੁਣ ਮੈਨੂੰ ਇਹ ਵੀ ਸਮਝ ਆ ਗਈ ਹੈ ਕਿ ਧਾਰਮਿਕ ਸਥਾਨਾਂ ਦੀ ਯਾਤਰਾ ਨਾਲੋਂ ਪਹਾੜਾਂ ਦੀ ਯਾਤਰਾ ਜ਼ਿਆਦਾ ਲਾਹੇਵੰਦ ਹੁੰਦੀ ਹੈ।

## ਸ਼ੋਕ ਸਮਾਚਾਰ

ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਧਰਮਕੋਟ ਦੇ ਸਰਗਰਮ ਮੈਂਬਰ ਜਗਦੀਸ਼ ਸਿੰਘ ਦੀਸ਼ਾ ਦੀ ਬੇਵਕਤੀ ਮੌਤ ਹੋ ਜਾਣ ਤੇ ਅਦਾਰਾ ਤਰਕਸ਼ੀਲ, ਜਗਦੀਸ਼ ਦੇ ਪਰਿਵਾਰ, ਦੋਸਤਾਂ ਅਤੇ ਸਾਥੀ ਤਰਕਸ਼ੀਲ ਮੈਂਬਰਾਂ ਦੇ ਡੂੰਘੇ ਦੁੱਖ ਸ਼ਾਮਲ ਹੁੰਦਾ ਹੈ।



# ਜਿਗਿਆਸਾ

*ਮੇਰੀ 23 ਸਾਲ ਦੀ ਉਮਰ ਹੈ ਅਤੇ ਮੈਂ ਬਹੁਤ ਹੀ ਪਤਲਾ ਹਾਂ। ਮੈਂ ਕੋਈ ਨਸ਼ਾ ਵਗੈਰਾ ਵੀ ਨਹੀਂ ਕਰਦਾ ਅਤੇ ਕੁਝ ਟੌਨਿਕ ਵਗੈਰਾ ਵੀ ਖਾਧੇ ਹਨ ਪਰ ਮੇਰੀ ਸਿਹਤ ਨਹੀਂ ਬਣ ਰਹੀ। ਮੈਨੂੰ ਅਜਿਹੀ ਦਵਾਈ ਦੱਸੋ ਜਿਸ ਨਾਲ ਮੇਰੀ ਸਿਹਤ ਬਣ ਸਕੇ।*

***ਇੱਕ ਪਾਠਕ, ਪਾਤੜਾਂ (ਪਟਿਆਲਾ)***

ਮੋਟੇ ਜਾਂ ਪਤਲੇ ਹੋਣਾ ਤੁਹਾਡੀ ਖੁਰਾਕ ਤੋਂ ਇਲਾਵਾ ਮੁੱਖ ਤੌਰ ਤੇ ਤੁਹਾਡੇ ਅੰਦਰੋਂ ਰਿਸਦੇ ਕੁਝ ਹਾਰਮੋਨਾਂ ਦੀ ਮਾਤਰਾ ਉਤੇ ਨਿਰਭਰ ਕਰਦਾ ਹੈ। ਇਸ ਮਾਮਲੇ ਵਿੱਚ ਮਾਂ-ਬਾਪ ਤੋਂ ਵਿਰਸੇ ਵਿੱਚ ਮਿਲੇ ਜੀਨਜ਼ ਅਤੇ ਗਰਭ ਦੌਰਾਨ ਮਾਤਾ ਦੀ ਖੁਰਾਕ ਜਾਂ ਹੋਰ ਹਾਲਤਾਂ ਦਾ ਵੀ ਅਸਰ ਹੋ ਸਕਦਾ ਹੈ। ਪਤਲੇ ਹੋਣਾ ਆਪਣੇ ਆਪ ਵਿੱਚ ਕੋਈ ਬਿਮਾਰੀ ਨਹੀਂ ਸਗੋਂ ਜਿਆਦਾ ਮੋਟੇ ਹੋਣਾ ਤਾਂ ਬਿਮਾਰੀਆਂ ਦਾ ਕਾਰਣ ਬਣ ਸਕਦਾ ਹੈ। ਵੱਡੀ ਗੱਲ ਇਹ ਹੈ ਕਿ ਤੁਹਾਨੂੰ ਭੁੱਖ ਸਹੀ ਲਗਦੀ ਹੋਵੇ, ਖਾਧੀ ਖੁਰਾਕ ਠੀਕ ਹਜ਼ਮ ਹੁੰਦੀ ਹੋਵੇ ਅਤੇ ਸਰੀਰਕ ਚੁਸਤੀ ਫੁਰਤੀ ਪੂਰੀ ਹੋਵੇ ਫਿਰ ਪਤਲੇ ਹੋਣਾ ਕੋਈ ਬਹੁਤੀ ਚਿੰਤਾ ਵਾਲੀ ਗੱਲ ਨਹੀਂ। ਹਾਂ ਇਹ ਜਰੂਰ ਹੈ ਕਿ ਜਿਆਦਾ ਪਤਲੇ ਹੋਣ ਨਾਲ ਤੁਹਾਡੀ ਬਾਹਰੀ ਸਰੀਰਕ ਦਿੱਖ ਬਹੁਤੀ ਵਧੀਆ ਨਾ ਲਗਦੀ ਹੋਵੇ। ਪਰ ਇਹ ਤਾਂ ਉਵੇਂ ਹੀ ਹੈ ਜਿਵੇਂ ਕੱਦ ਘੱਟ ਹੋਣਾ, ਰੰਗ ਗੋਰਾ ਨਾ ਹੋਣਾ ਜਾਂ ਨੈਣ ਨਕਸ਼ ਵਧੀਆ ਨਾ ਹੋਣਾ। ਲੋੜ ਹੈ ਕਿ ਤੁਸੀਂ ਆਪਣੀ ਇਸ ਘਾਟ ਨੂੰ ਹੋਰ ਸਖਸ਼ੀ ਗੁਣਾਂ ਦੇ ਵਿਕਾਸ ਨਾਲ ਪੂਰਾ ਕਰੋ।

ਜਿਥੋਂ ਤੱਕ ਇਸ ਮਾਮਲੇ ਵਿੱਚ ਮੋਟੇ ਹੋਣ ਵਾਲੀ ਦਵਾਈ ਦਾ ਸਵਾਲ ਹੈ, ਸਾਡੀ ਜਾਣਕਾਰੀ ਮੁਤਾਬਿਕ ਅਜਿਹੀ ਕੋਈ ਦਵਾਈ ਨਹੀਂ ਹੈ ਜੋ ਵਿਅਕਤੀ ਨੂੰ ਸੁਰਖਿਅਤ ਢੰਗ ਨਾਲ ਮੋਟਾ ਕਰ ਸਕੇ। ਸਗੋਂ ਇਸ ਮਾਮਲੇ ਵਿੱਚ ਤੁਹਾਨੂੰ ਅਤੇ ਹੋਰ ਪਾਠਕਾਂ ਨੂੰ ਵੀ ਇਹ ਗੱਲ ਪੱਲੇ ਬੰਨ੍ਹ ਲੈਣੀ ਚਾਹੀਦੀ ਹੈ ਕਿ ਜੋ ਦਵਾਈਆਂ, ਕੁਝ ਆਪੇ ਬਣੇ ਡਾਕਟਰਾਂ ਵੱਲੋਂ ਕੰਧਾਂ ਤੇ ਇਸ਼ਤਿਹਾਰਬਾਜੀ ਕਰਕੇ, ਸ਼ਰਤੀਆ ਮੋਟੇ ਹੋਣ ਲਈ ਦਿੱਤੀਆਂ ਜਾਂਦੀਆਂ ਹਨ, ਉਨ੍ਹਾਂ ਤੋਂ ਬਚਣਾ ਚਾਹੀਦਾ ਹੈ। ਕਿਉਂਕਿ ਇਨ੍ਹਾਂ ਪੁੜੀਆਂ ਵਿੱਚ ਸਟੀਰਾਇਡਜ਼ ਪਾਏ ਹੁੰਦੇ ਹਨ ਜਿਨ੍ਹਾਂ ਦੇ ਅਸਰ ਨਾਲ ਵਿਅਕਤੀ ਵਿੱਚ ਫੁਲਾਵਟ ਤਾਂ ਆ ਜਾਂਦੀ ਹੈ ਪਰ ਇਨ੍ਹਾਂ ਸਟੀਰਾਇਡਜ਼ ਦਾ ਹੱਡੀਆਂ ਅਤੇ ਸਰੀਰ ਦੀਆਂ ਹੋਰ ਕ੍ਰਿਆਵਾਂ ਉਤੇ ਕਾਫੀ ਮਾੜਾ ਅਸਰ ਪੈਂਦਾ ਹੈ ਜਿਸਦੇ ਸਿੱਟੇ ਬਾਅਦ ਵਿੱਚ ਭੁਗਤਣੇ ਪੈਂਦੇ ਹਨ। ਸੁਰਖਿਅਤ ਢੰਗ ਤਾਂ ਇਹੀ ਹੈ ਕਿ ਚੰਗੀ ਖੁਰਾਕ ਖਾਂਦੇ ਹੋਏ ਕਿਸੇ ਜਿੰਮ ਵਗੈਰਾ ਵਿੱਚ ਵਿਗਿਆਨਕ ਢੰਗ ਨਾਲ ਕਸਰਤਾਂ ਕੀਤੀਆਂ ਜਾਣ ਜਿਸ ਨਾਲ ਕੁਝ ਸੁਧਾਰ ਹੋ ਸਕਦਾ ਹੈ।

*ਅਸਮਾਨੀ ਬਿਜਲੀ ਕੀ ਹੁੰਦੀ ਹੈ ? ਇਹ ਧਰਤੀ ਤੇ ਨੁਕਸਾਨ ਕਿਵੇਂ ਕਰਦੀ ਹੈ ? ਕੀ ਕੁਝ ਧਰਤੀ ਉਪਰ ਡਿਗਦਾ ਹੈ ਅਤੇ ਕੀ ਕੁਝ ਵਾਪਸ ਜਾਂਦਾ ਹੈ ?*

***ਸ਼ਿਵਰਾਜ ਸਿੰਘ ਗੁਰੂਸਰ***

ਅਸਮਾਨੀ ਬਿਜਲੀ ਦੋ ਬੱਦਲਾਂ ਵਿੱਚਕਾਰ ਜਾਂ ਬੱਦਲ ਅਤੇ ਧਰਤੀ ਵਿਚਕਾਰ ਹੋਇਆ ਬਿਜਲਈ ਡਿਸਚਾਰਜ ਹੁੰਦਾ ਹੈ ਜਾਂ ਕਹਿ ਲਵੋ ਹਵਾ ਵਿਚਦੀ ਕਰੰਟ ਦਾ ਚੱਲਣਾ ਹੁੰਦਾ ਹੈ।

ਬੱਦਲਾਂ ਦੇ ਵੱਖ ਵੱਖ ਹਿਸਿਆਂ ਵਿੱਚ ਕੁਝ ਪ੍ਰਕਿਰਿਆਵਾਂ, ਜਿੰਨ੍ਹਾਂ ਦੇ ਵਿਸਥਾਰ ਵਿੱਚ ਜਾਣਾ ਇਥੇ ਸੰਭਵ ਨਹੀਂ, ਕਾਰਣ ਨੈਗੇਟਿਵ ਅਤੇ ਪਾਜ਼ਿਟਿਵ ਚਾਰਜ ਪੈਦਾ ਹੋ ਜਾਂਦੇ ਹਨ। ਇਸ ਬਿਜਲਈ ਚਾਰਜ ਸਦਕਾ ਜੇ ਦੋ ਬੱਦਲਾਂ ਵਿਚਕਾਰ ਕਾਫੀ ਉੱਚ ਦਰਜੇ ਦਾ ਪੁਟੈਂਸ਼ਲ ਅੰਤਰ (ਲੱਗਭਗ 10000 ਵੋਲਟ ਪ੍ਰਤੀ ਸਮ) ਪੈਦਾ ਹੋ ਜਾਵੇ ਹਵਾ ਦਾ ਪ੍ਰਤੀਰੋਧ ਤੋੜਕੇ ਬਿਜਲੀ ਦਾ ਕਰੰਟ ਉਨ੍ਹਾਂ ਦੋ ਬੱਦਲਾਂ ਵਿਚਕਾਰ ਚਲਦਾ ਹੈ ਅਤੇ ਜਿਸ ਰਸਤਿਉਂ ਇਹ ਕਰੰਟ ਚਲਦਾ ਹੈ ਉਥੇ ਲਿਸ਼ਕ ਪੈਦਾ ਹੋ ਜਾਂਦੀ ਹੈ। ਕਰੰਟ ਲੰਘਣ ਕਾਰਣ ਹਵਾ ਇੱਕਦਮ ਫੈਲਦੀ ਹੈ ਜਿਸ ਕਰਕੇ ਗਰਜ ਵੀ ਪੈਦਾ ਹੁੰਦੀ ਹੈ। ਜੇ ਇਸ ਤਰ੍ਹਾਂ ਦਾ ਚਾਰਜਿਤ ਬੱਦਲ ਧਰਤੀ ਦੇ ਨੇੜੇ ਹੋਵੇ ਤਾਂ ਬੱਦਲ ਤੋਂ ਧਰਤੀ ਵੱਲ ਵੀ ਇਸੇ ਤਰ੍ਹਾਂ ਹੀ ਬਿਜਲੀ ਚਲਦੀ ਹੈ ਜਿਸਨੂੰ ਬਿਜਲੀ ਡਿੱਗਣਾ ਕਿਹਾ ਜਾਂਦਾ ਹੈ। ਧਰਤੀ ਉਪਰ ਜਿਸ ਜਗ੍ਹਾ 'ਤੇ ਇਹ ਕਰੰਟ ਪਹੁੰਚਦਾ ਹੈ ਬਹੁਤ ਜਿਆਦਾ ਵੋਲਟੇਜ ਕਾਰਣ ਉਸ ਸਥਾਨ ਤੇ ਜੋ ਕੁਝ ਵੀ ਹੋਵੇ ਉਹ ਨੁਕਸਾਨਿਆ ਜਾਂਦਾ ਹੈ।

-o-o-o-

*ਅਸੀਂ ਪ੍ਰਕਾਸ਼ ਵਿਚਲੇ ਸੱਤ ਰੰਗਾਂ ਨੂੰ ਤਾਂ ਪ੍ਰਿਜ਼ਮ ਰਾਹੀਂ ਅਲੱਗ ਅਲੱਗ ਕਰਕੇ ਦੇਖ ਸਕਦੇ ਹਾਂ ਪਰ ਇਸਦੇ ਨਾਲ ਹੀ ਅਲਟਰਾ-ਵਾਇਲਟ ਅਤੇ ਇਨਫਰਾ ਰੈੱਡ ਕਿਰਨਾਂ ਵੀ ਹੁੰਦੀਆਂ ਹਨ। ਇਹ ਕਿਰਨਾਂ ਕੀ ਹਨ ?*

***ਮਨੋਜ ਕੁਮਾਰ, ਪਿੰਡ ਘੁੜਕਾ (ਜਲੰਧਰ)***

ਸੂਰਜ ਦੀ ਊਰਜਾ ਬਹੁਤ ਸਾਰੇ ਰੂਪਾਂ ਵਿੱਚ ਧਰਤੀ ਤੇ ਪਹੁੰਚਦੀ ਹੈ ਇਨ੍ਹਾਂ ਵਿਚੋਂ ਕੁਝ ਤਰੰਗਾਂ ਨੂੰ ਸਾਡੀ ਅੱਖ ਵੇਖ ਸਕਦੀ ਹੈ ਇਹ ਸਾਨੂੰ ਚਾਨਣ ਅਤੇ ਵੱਖ ਵੱਖ ਰੰਗਾਂ ਦੇ ਰੂਪ ਵਿੱਚ ਦਿਖਾਈ ਦਿੰਦਾ ਹੈ। ਹੋਰ ਬਹੁਤ ਤਰੰਗਾਂ ਨੂੰ ਸਾਡੀ ਅੱਖ ਦੇਖ ਨਹੀਂ ਸਕਦੀ ਪਰ ਇਨ੍ਹਾਂ ਦੀ ਹੋਂਦ ਨੂੰ ਕੁਝ ਵਿਗਿਆਨਕ ਯੰਤਰਾਂ ਨਾਲ ਲੱਭ ਲਿਆ ਗਿਆ ਹੈ। ਇਨ੍ਹਾਂ ਵਿੱਚੋਂ ਜਿਹੜੀਆਂ ਕਿਰਨਾਂ ਦੀ ਤਰੰਗ ਲੰਬਾਈ ਵੈਂਗਣੀ ਪ੍ਰਕਾਸ਼ ਦੀ ਤਰੰਗ ਲੰਬਾਈ ਤੋਂ ਘੱਟ ਹੁੰਦੀ ਹੈ ਉਹਨਾਂ ਨੂੰ ਅਲਟਰਾ-ਵਾਇਲਟ ਅਤੇ ਜਿੰਨਾਂ ਦੀ ਲਾਲ ਪ੍ਰਕਾਸ਼ ਤੋਂ ਕੁਝ ਵੱਧ ਹੁੰਦੀ ਹੈ ਉਨ੍ਹਾਂ ਨੂੰ ਇਨਫਰਾਰੈੱਡ ਕਿਰਨਾਂ ਕਿਹਾ ਜਾਂਦਾ ਹੈ। ਸੂਰਜ ਤੋਂ ਜਿਹੜੀ ਗਰਮੀ ਸਾਡੇ ਤੱਕ ਪਹੁੰਚਦੀ ਹੈ ਉਹ ਵਧੇਰੇ ਕਰਕੇ ਇਨਫਰਾਰੈੱਡ ਕਿਰਨਾਂ ਕਾਰਣ ਹੀ ਹੁੰਦੀ ਹੈ।



# ਪੁਸਤਕ ਰਿਵੀਊ

**ਪੁਸਤਕ : 'ਚਮਤਕਾਰਾਂ ਦੇ ਰਹੱਸ' - ਜੇਮਜ ਰਾਂਡੀ** (ਅਨੁਵਾਦਕ - ਹਰਜੀਤ ਸਿੰਘ ਮਾਂਗਟ)

ਪ੍ਰਕਾਸ਼ਕ : ਤਰਕਭਾਰਤੀ ਪ੍ਰਕਾਸ਼ਨ, ਬਰਨਾਲਾ, ਮੁੱਲ : 75/-ਰੁਪਏ (ਪੇਪਰ ਬੈਕ)

'ਚਮਤਕਾਰਾਂ ਦੇ ਰਹੱਸ' ਸੰਸਾਰ ਪ੍ਰਸਿੱਧ ਵਿਗਿਆਨਕ ਸੋਚ ਦੇ ਧਾਰਨੀ ਜਾਦੂਗਰ ਜੇਮਜ ਰਾਂਡੀ ਦੀ ਪੁਸਤਕ 'ਫਲਿਮ ਫਲੇਮ' ਦਾ ਪੰਜਾਬੀ ਅਨੁਵਾਦ ਹੈ। ਇਸ ਪੁਸਤਕ ਵਿਚ ਲੇਖਕ ਨੇ ਉਨ੍ਹਾਂ ਪਾਖੰਡਾਂ ਦਾ ਪਰਦਾਫਾਸ਼ ਕੀਤਾ ਹੈ ਜਿਨ੍ਹਾਂ ਨੂੰ ਕਿਸੇ ਸਮੇਂ ਸੰਸਾਰ ਪੱਧਰ ਤੇ ਹੀ ਪ੍ਰਵਾਨਗੀ ਹਾਸਲ ਸੀ ਅਤੇ ਇਨ੍ਹਾਂ ਪਾਖੰਡਾਂ ਨੂੰ ਭਾਰਤ ਦੇ ਅੰਗਰੇਜ਼ੀ ਪੜ੍ਹਿਆਂ ਲਿਖਿਆਂ ਵਿਚ ਵੀ ਚੰਗੀ ਪ੍ਰਸਿੱਧੀ ਹਾਸਲ ਰਹੀ ਹੈ। ਇਸ ਪੁਸਤਕ ਵਿਚ ਵਿਗਿਆਨ ਜਾਪਣ ਵਾਲੇ ਵਹਿਮਾਂ ਭਰਮਾਂ ਦਾ ਬੜੇ ਜ਼ੋਰਦਾਰ ਢੰਗ ਨਾਲ ਖੰਡਨ ਕੀਤਾ ਮਿਲਦਾ ਹੈ। ਮਨੁੱਖ ਦੀ ਪੁਲਾੜ ਯਾਤਰਾ ਨਾਲ ਹੀ ਉਡਣ ਤਸ਼ਤਰੀਆਂ ਦਾ ਮਨੋ-ਭਰਮ ਵੀ ਨਾਲੋ ਨਾਲ ਫੈਲਿਆ ਹੈ। ਕੁਝ ਪਾਇਲਟਾਂ ਅਤੇ ਕੁਝ ਤਥਾ ਕਥਿਤ ਵਿਗਿਆਨੀਆਂ ਦੇ ਇਸ ਨੂੰ ਸਮਰਥਨ ਦੇਣ ਨਾਲ ਇਹ ਲੱਗਭਗ ਪ੍ਰਵਾਨਤ ਵਿਗਿਆਨਕ ਵਹਿਮ ਦਾ ਦਰਜਾ ਹੀ ਅਖਤਿਆਰ ਕਰ ਗਿਆ ਸੀ ਪਰ ਰਾਂਡੀ ਨੇ ਅਜਿਹੇ ਲੋਕਾਂ ਦੀ ਚੰਗੀ ਖਿਚਾਈ ਕੀਤੀ ਹੈ। ਇਸ ਪੁਸਤਕ ਵਿਚ ਯੂਰੀ ਗੈਲਰ ਦੇ ਆਪਣੀ ਦੈਵੀ ਸ਼ਕਤੀ ਨਾਲ ਚੀਜ਼ਾਂ ਵਸਤਾਂ, ਖਾਸ ਕਰਕੇ ਚਮਚੇ, ਮੋੜਨ ਦੀ ਚੰਗੀ ਫੂਕ ਕੱਢੀ ਗਈ ਹੈ। ਇਸੇ ਪ੍ਰਕਾਰ ਪੁਸਤਕ ਵਿਚ ਉਸ ਨੇ ਬਿਨਾ ਆਪਰੇਸ਼ਨ ਤੋਂ ਸਰਜਰੀ ਕਰਨ ਦਾ ਦਾਅਵਾ ਕਰਨ ਵਾਲੇ ਡਾਕਟਰਾਂ ਦਾ ਵੀ ਪਾਜ ਉਘੇੜਿਆ ਹੈ।

ਪੰਜਾਬੀਆਂ ਲਈ ਇਹ ਪੁਸਤਕ ਸਿਰਫ ਇਸ ਕਰਕੇ ਹੀ ਮਹੱਤਵਪੂਰਨ ਨਹੀਂ ਹੈ ਕਿ ਇਸ ਵਿਚ ਸੰਸਾਰ ਵਿਚ ਸਮੇ ਸਮੇ ਫੈਲੇ ਵੱਡੇ ਰਹੱਸਾਂ ਤੋਂ ਪਰਦਾ ਚੁੱਕਿਆ ਹੈ ਸਗੋਂ ਇਸ ਕਰਕੇ ਵੀ ਮਹੱਤਵਪੂਰਨ ਹੈ ਕਿ ਪੜ੍ਹਿਆਂ ਲਿਖਿਆਂ ਵਿਚ ਇਹ ਭ੍ਰਾਂਤੀ ਆਮ ਪਾਈ ਜਾਂਦੀ ਹੈ ਕਿ ਭਾਰਤੀ ਹੀ ਅੰਧ-ਵਿਸ਼ਵਾਸੀ ਹਨ। ਯੂਰਪੀ ਲੋਕ ਬੜੇ ਤਰਕਸ਼ੀਲ ਅਤੇ ਵਿਗਿਆਨਕ ਸੋਚ ਦੇ ਧਾਰਨੀ ਹਨ। ਇਹ ਪੁਸਤਕ ਇਸ ਮਿੱਥ ਦਾ ਖੰਡਨ ਕਰਦੀ ਹੈ। ਅੰਧ-ਵਿਸ਼ਵਾਸ ਪੂਰੀ ਦੁਨੀਆਂ ਤੇ ਫੈਲਿਆ ਹੋਇਆ ਹੈ ਸਗੋਂ ਪੱਛਮ ਵਿਚ ਇਸ ਅੰਧ ਵਿਸ਼ਵਾਸ ਨੂੰ ਭਾਰਤ ਤੋਂ ਵੀ ਵਧੇਰੇ ਅਖ਼ਬਾਰਾਂ, ਟੈਲੀਵਿਜ਼ਨ ਅਤੇ ਹੋਰ ਸੰਚਾਰ ਮਾਧਿਅਮਾਂ ਵਿਚ ਥਾਂ ਮਿਲਦੀ ਹੈ। ਹਰ ਥਾਂ ਹੀ ਵਿਗਿਆਨਕ ਸੋਚ ਦੇ ਧਾਰਨੀ ਲੋਕਾਂ ਨੂੰ ਆਪਣਾ ਸੱਚ ਸਥਾਪਤ ਕਰਨ ਲਈ ਸੰਘਰਸ਼ ਕਰਨਾ ਪੈਂਦਾ ਹੈ। ਇਹ ਪੁਸਤਕ ਪੰਜਾਬੀ ਪੜ੍ਹੇ ਤਰਕਸ਼ੀਲਾਂ ਲਈ ਅਨਮੋਲ ਤੋਹਫਾ ਹੈ ਜੋ ਅੰਗਰੇਜ਼ੀ ਤੋਂ ਅਨਜਾਣ ਹੋਣ ਕਾਰਨ ਅੰਗਰੇਜ਼ੀ ਪੜ੍ਹੇ ਵਰਗ ਵਿੱਚ ਚਰਚਿਤ ਹੋਈਆਂ ਕਥਾ-ਕਹਾਣੀਆਂ ਦਾ ਢੁਕਵਾਂ ਉਤਰ ਦੇਣ ਤੋਂ ਅਸਮਰਥ ਰਹਿ ਜਾਂਦੇ ਸਨ ਪਰ ਇਸ ਪੁਸਤਕ ਨਾਲ ਉਹ ਅਜਿਹੇ ਬਹੁਤ ਸਾਰੇ ਪ੍ਰਸ਼ਨਾਂ ਦਾ ਉਤਰ ਦੇ ਸਕਣਗੇ। ਲੇਖਕ ਨੇ ਇਸ ਪੁਸਤਕ ਵਿਚ ਮੁੱਖ ਰੂਪ ਵਿਚ 12 ਅਧਿਆਇ ਲਿਖੇ ਹਨ। ਇਨ੍ਹਾਂ ਅਧਿਆਇਆਂ ਵਿਚ ਪਰੀਆਂ ਦੀ ਫੋਟੋਗਰਾਫ਼ੀ, ਸਮੁੰਦਰ ਖੌਲਦਾ ਕਿਉਂ ਹੈ, ਤਾਰਕਾ ਮੰਡਲ ਦੀਆਂ ਉਡਾਰੀਆਂ, ਰਿਧੀ ਸਿਧੀ ਤੇ ਸਮਾਧੀ 'ਮਹੇਸ਼ ਯੋਗੀ ਮਾਰਕਾ', ਕਾਗ਼ਜ਼ੀ ਰਥਾਂ ਦਾ ਦਾਹ ਸੰਸਕਾਰ, ਸਾਇੰਸ ਦੀ ਖੋਜ ਤੇ ਇਸ ਵਿਰੁੱਧ ਸਾਜ਼ਸ਼ਾਂ, 'ਮਹਾਨ' ਫਲੀਸ ਦੀ ਭਾਜ, ਡਾਕਟਰੀ ਪਾਖੰਡ, ਵਿਸ਼ਵਾਸ ਕਰਨ ਦੀ ਇਛਾ, ਹਾਸ਼ੀਏ ਤੋਂ ਬਾਹਰ, ਮਨੁੱਖ ਨਾਲ ਦੇਵ ਪੁਰਸ਼ਾਂ ਦੇ ਸੁਗਲ, ਹੈ ਤਾਂ ਕਰਾਮਾਤ ਕਰਕੇ ਦਿਖਾਓ ਵਰਨਾ ਬਕਵਾਸ ਬੰਦ ਕਰੋ, ਸ਼ਾਮਲ ਹਨ। ਇਹ ਬੜੀ ਦਿਲਚਸਪ ਗੱਲ ਹੈ ਕਿ ਫਲਿਮ ਫਲੇਮ ਦਾ ਅਰਥ ਬਕਵਾਸ ਹੁੰਦੀ ਹੈ। ਜੇਮਜ ਰਾਂਡੀ ਡੰਕੇ ਦੀ ਚੋਟ ਨਾਲ ਇਸ ਬਕਵਾਸ ਨੂੰ ਬੰਦ ਕਰਨ ਲਈ ਆਖਦਾ ਹੈ ਅਤੇ ਅਜਿਹਾ ਕਰਦਿਆਂ ਉਹ ਸਿਰਫ ਅਤੇ ਸਿਰਫ ਤੱਥਾਂ ਨੂੰ ਤਰਕ ਦੀ ਕਸਵੱਟੀ ਤੇ ਪਰਖਦਾ ਹੈ। ਇਹ ਪੁਸਤਕ ਪੱਛਮੀ ਸਮਾਜ ਵਿਚ ਪਿਛਲੀ ਸਦੀ ਦੇ ਮਗਰਲੇ ਅੱਧ ਵਿਚ ਫੈਲੇ ਵਹਿਮਾਂ ਭਰਮਾਂ ਦਾ ਮੁੱਖ ਰੂਪ ਵਿਚ ਖੰਡਨ ਕਰਦੀ ਹੈ।

ਅਸਲ ਵਿਚ ਇਹ ਪੁਸਤਕ *ਕਮੇਟੀ ਫਾਰ ਦਾ ਸਾਇੰਟੇਫਿਕ ਇਨਵੈਸਟੀਗੇਸ਼ਨ ਆਫ ਕਲੇਮ ਆਫ ਦਾ ਪੈਰਾਨਾਰਮਲ* ਦੇ ਕਾਰਕੁਨ ਵਜੋਂ ਜੇਮਜ ਰਾਂਡੀ ਦੀ ਲੰਮੀ ਘਾਲਣਾ ਦਾ ਸਿੱਟਾ ਹੈ। ਦਿਲਚਸਪ ਗੱਲ ਇਹ ਹੈ ਕਿ ਇਸ ਪੁਸਤਕ ਨੂੰ ਪੜ੍ਹਦਿਆਂ ਤਰਕਸ਼ੀਲ ਸੁਸਾਇਟੀ ਦੀਆਂ ਸਰਗਰਮੀਆਂ ਦਾ ਝਾਉਲਾ ਪੈਂਦਾ ਹੈ। ਫੜ੍ਹ ਮਾਰ ਪਾਖੰਡੀ ਪੱਛਮ ਵਿਚ ਵੀ ਪੰਜਾਬ ਵਾਂਗ ਹੀ ਦਮਗਜ਼ੇ ਮਾਰਦੇ ਹਨ ਪਰ ਮੌਕੇ ਸਿਰ ਭੱਜ ਜਾਂਦੇ ਹਨ ਅਤੇ ਕੁਝ ਜੋ ਪਰਖਾਂ ਦਾ ਸਾਹਮਣਾ ਕਰਨ ਲਈ ਅੱਗੇ ਆਉਂਦੇ ਹਨ ਉਹ ਆਮ ਕਰਕੇ ਮਨੋਰੋਗੀ ਹੁੰਦੇ ਹਨ। ਇਸੇ ਕਰਕੇ ਜੇਮਜ ਰਾਂਡੀ ਸਾਰੇ ਅਧਿਆਤਮਕ ਪਾਖੰਡੀਆਂ ਨੂੰ ਦੋ ਭਾਗਾਂ ਵਿਚ ਵੰਡਦਾ ਹੈ। ਇਕ ਉਹ ਜਿਹੜੇ ਜਾਣ ਬੁੱਝ ਕੇ ਆਪਣੇ ਕਿਸੇ ਹਿਤ ਲਈ ਧੋਖਾ ਦਿੰਦੇ ਹਨ ਅਤੇ ਦੂਜੇ ਉਹ ਜੋ ਕਿਸੇ ਮਨੋਭਰਮ ਦਾ ਸ਼ਿਕਾਰ ਹੋ ਕੇ ਮੌਕਾ ਮੇਲ ਨੂੰ ਆਪਣੀ ਅਧਿਆਤਮਿਕ ਸ਼ਕਤੀ ਸਮਝ ਲੈਂਦੇ ਹਨ ਅਤੇ ਨਿਰੰਤਰ ਫੜਾਂ ਮਾਰਦੇ ਰਹਿੰਦੇ ਹਨ। ਜੇਮਜ ਰਾਂਡੀ ਦੋਹਾਂ ਤਰ੍ਹਾਂ ਦੇ ਲੋਕਾਂ ਨਾਲ ਸਿੱਝਦਾ ਹੈ। ਲੇਖਕ ਕੁਝ ਘਟਨਾਵਾਂ ਦੇ ਪਰਦਾਫਾਸ਼ ਕਰਨ ਸਮੇਂ ਬਹੁਤ ਤਕਨੀਕੀ ਬਾਰੀਕਬੀਨੀ ਵਿਚ ਵਿਚ ਉੱਤਰ ਜਾਂਦਾ ਹੈ। ਸ਼ਾਇਦ ਪੱਛਮੀ ਪਾਠਕਾਂ ਨੂੰ ਆਪਣੇ ਸੱਚ ਦਾ ਯਕੀਨ ਕਰਾਉਣ ਲਈ ਅਤੇ ਭਰਮ ਦਾ ਭਾਂਡਾ ਫੋੜਨ ਲਈ ਇਹ ਜ਼ਰੂਰੀ ਹੀ ਸੀ। ਉਦਾਹਰਨ ਵਜੋਂ ਪਰੀਆਂ ਦੀ ਫੋਟੋਗਰਾਫੀ ਵਾਲਾ ਅਧਿਆਇ ਵੇਖਿਆ ਜਾ ਸਕਦਾ ਹੈ। ਲੇਖਕ ਨੇ ਯਥਾਯੋਗ ਥਾਵਾਂ ਤੇ ਢੁਕਵੀਆਂ ਤਸਵੀਰਾਂ ਵੀ ਦਿੱਤੀਆਂ ਹਨ ਪਰੰਤੂ ਇਹ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਤਸਵੀਰਾਂ ਦਾ ਛਪਾਈ ਪੱਧਰ ਬਹੁਤਾ ਚੰਗਾ ਨਹੀਂ ਹੈ। ਫੇਰ ਵੀ ਤਰਕਭਾਰਤੀ ਪ੍ਰਕਾਸ਼ਨ ਅਤੇ ਹਰਜੀਤ ਸਿੰਘ ਮਾਂਗਟ ਆਪਣੇ ਇਸ ਉਦਮ ਲਈ ਵਧਾਈ ਦੇ ਪਾਤਰ ਹਨ।

*ਰਿਵੀਊਕਾਰ - ਰਾਜਿੰਦਰਪਾਲ ਸਿੰਘ (ਡਾ)*





# ਜਦ ਹਿਮਾਲੀਅਨ ਯੋਗੀ ਦੇ ਪਾਖੰਡ ਦਾ ਪਰਦਾ ਫਾਸ਼ ਹੋਇਆ

*ਰਾਮ ਸਵਰਨ ਸਿੰਘ*

ਪੁਰਾਤਨ ਭਾਰਤੀ ਮਿਥਿਹਾਸਕ ਗ੍ਰੰਥਾਂ ਦੇ ਪੰਨੇ ਦੇਵੀ-ਦੇਵਤਿਆਂ ਦੀਆਂ ਮਨਘੜਤ ਕਰਾਮਾਤਾਂ ਨਾਲ ਭਰੇ ਹੋਏ ਹਨ। ਕਰੋੜਾਂ ਲਾਈਲੱਗ ਸ਼ਰਧਾਲੂ ਬਿਨਾਂ ਸੋਚੇ ਸਮਝੇ ਕਰਾਮਾਤਾਂ ਨੂੰ ਸੱਚ ਮੰਨ ਕੇ ਅੰਧਵਿਸ਼ਵਾਸਾਂ ਦੇ ਦੱਕਰਵਿਊ 'ਚ ਫਸੇ ਰਹਿੰਦੇ ਹਨ। ਅਜੋਕੇ ਵਿਗਿਆਨਕ ਯੁੱਗ ਵਿੱਚ ਵੀ ਅਜਿਹੇ ਦੰਭੀ ਸੰਤਾਂ ਦੀ ਘਾਟ ਨਹੀਂ ਹੈ ਜਿਹੜੇ ਵਿਗਿਆਨਕ ਖੋਜਾਂ ਦਾ ਲਾਹਾ ਲੈ ਕੇ ਆਪਣੇ ਆਪ ਨੂੰ ਕਰਾਮਾਤੀ ਅਖਵਾਉਂਦੇ ਹਨ। ਪਿੰਡਾਂ ਦੇ ਛੋਟੇ-ਮੋਟੇ ਬਾਬਿਆਂ ਤੋਂ ਲੈ ਕੇ ਵੱਡੇ ਧਰਮ-ਗੁਰੂਆਂ ਦੇ ਪ੍ਰਵਚਨਾਂ 'ਚ ਕਰਾਮਾਤਾਂ ਦਾ ਅੰਤ ਨਹੀਂ ਹੈ। ਡਾ. ਅਬਰਾਹਮ ਟੀ. ਕਾਵੂਰ ਦਾ ਇਹ ਕਥਨ ਬਿਲਕੁਲ ਸੱਚਾਈ ਨਾਲ ਭਰਪੂਰ ਹੈ ਕਿ ਕਰਾਮਾਤਾਂ ਦੀ ਹੋਂਦ ਸਿਰਫ਼ ਧਾਰਮਿਕ ਗ੍ਰੰਥਾਂ ਦੇ ਪੰਨਿਆਂ ਤੇ ਹੀ ਹੁੰਦੀ ਹੈ। ਅੱਜ ਤੱਕ ਨਾ ਤਾਂ ਕੋਈ ਅਲੌਕਿਕ ਸ਼ਕਤੀ ਵਾਲਾ ਪੈਦਾ ਹੋਇਆ ਹੈ ਤੇ ਨਾ ਹੀ ਕਿਸੇ ਕੋਲ ਕੋਈ ਗੈਬੀ ਸ਼ਕਤੀ ਹੈ। ਜਿਹੜੇ ਵਿਅਕਤੀ ਆਪਣੇ ਕੋਲ ਆਤਮਿਕ ਸ਼ਕਤੀਆਂ ਜਾਂ ਅਲੌਕਿਕ ਸ਼ਕਤੀਆਂ ਹੋਣ ਦਾ ਪਾਖੰਡ ਕਰਦੇ ਹਨ ਜਾਂ ਤਾਂ ਉਹ ਕਿਸੇ ਦਿਮਾਗੀ ਗੜਬੜ ਦਾ ਸ਼ਿਕਾਰ ਹੁੰਦੇ ਹਨ ਜਾਂ ਫਿਰ ਫਰੇਬੀ। ਪੰਜਾਬ ਦੀ ਤਰਕਸ਼ੀਲ ਲਹਿਰ ਨੇ ਡਾ. ਕਾਵੂਰ ਦੁਆਰਾ ਦਰਸਾਏ ਮਾਰਗ ਤੇ ਚਲਦਿਆਂ ਆਪਣੇ ਜਨਮ ਸਮੇਂ ਤੋਂ ਅੱਜ ਤੱਕ ਕਰਾਮਾਤਾਂ ਕਰਨ ਦਾ ਦਮ ਭਰਮ ਵਾਲੇ ਅਨੇਕਾਂ ਦੰਭੀਆਂ ਦਾ ਪਰਦਾਫਾਸ਼ ਕੀਤਾ ਹੈ।

ਤਰਕਸ਼ੀਲ ਲਹਿਰ ਦੇ ਅੰਗ-ਸੰਗ ਹੋ ਕੇ ਵਿਚਰਦਿਆਂ ਅਪ੍ਰੈਲ 2000 ਵਿੱਚ ਸਾਡਾ ਵਾਹ ਗੁਆਂਢੀ ਰਾਜ ਹਿਮਾਚਲ ਦੇ ਇੱਕ ਅਜਿਹੇ ਕਰਾਮਾਤੀ ਯੋਗੀ ਨਾਲ ਪਿਆ ਜਿਹੜਾ ਪ੍ਰੈੱਸ ਰਾਹੀਂ ਆਪਣੇ ਆਪ ਨੂੰ ਚਮਤਕਾਰੀ ਦਰਸਾ ਕੇ ਲੋਕਾਂ ਨੂੰ ਗੁੰਮਰਾਹ ਕਰਕੇ ਆਪਣੇ ਆਪ ਨੂੰ ਧਰਮ-ਗੁਰੂ ਸਥਾਪਿਤ ਕਰਨ ਲਈ ਯਤਨਸ਼ੀਲ ਸੀ। ਸ਼ਿਮਲੇ ਦੇ ਅਹਿਮ ਵਿਅਕਤੀਆਂ ਵੱਲੋਂ ਬਣਾਈ ਗਈ 'ਯੂਨੀਵਰਸਲ ਹਿਊਮਨ ਆਰਗੇਨਾਈਜ਼ੇਸ਼ਨ' ਨੇ ਡਾ. ਦੇਵ ਯੋਗੀ ਨਾਂ ਵਿਅਕਤੀ ਨਾਲ 3 ਫਰਵਰੀ ਨੂੰ ਇੱਕ ਪ੍ਰੈਸ ਕਾਨਫਰੰਸ ਕਰਕੇ ਉਸ ਵੱਲੋਂ ਹੁਣ ਤੱਕ ਲਗਾਈਆਂ ਗਈਆਂ ਸਮਾਧੀਆਂ ਬਾਰੇ ਦੱਸਿਆ। ਹੁਣ ਉਸਨੇ ਸ਼ਿਮਲੇ ਦੇ ਨਾਲ ਲਗਦੇ ਪਿੰਡ ਸ਼ੋਘੀ ਵਿਖੇ ਸਥਿਤ ਆਪਣੇ ਆਸ਼ਰਮ ਵਿੱਚ 6 ਫਰਵਰੀ ਤੋਂ 111 ਦਿਨ ਦੀ ਸਮਾਧੀ ਲਾਉਣੀ ਸੀ ਜਿਸ ਦੌਰਾਨ ਉਸਨੇ 12 ਮਾਰਚ, 9 ਅਪ੍ਰੈਲ ਤੇ 7 ਮਈ ਨੂੰ ਆਪਣੇ ਸ਼ਰਧਾਲੂਆਂ ਨੂੰ ਦਰਸ਼ਨ ਦੇਣੇ ਸਨ। 12 ਮਾਰਚ ਨੂੰ ਜਦ ਯੋਗੀ ਨੂੰ ਸਮਾਧੀ ਵਾਲੇ ਕਮਰੇ ਦੇ ਬੂਹੇ ਵਿੱਚ ਲੱਗੇ ਪਾਰਦਰਸ਼ੀ ਸ਼ੀਸ਼ੇ ਰਾਹੀਂ ਸ਼ਰਧਾਲੂਆਂ ਦੀ ਭੀੜ ਨੇ ਦੇਖਿਆ ਤਾਂ ਉਹ ਆਪਣੇ ਸਮਾਧੀ ਵਾਲੇ ਸਥਾਨ ਤੋਂ ਤਿੰਨ ਫੁੱਟ ਉੱਪਰ ਉੱਚਾ ਉਠਿਆ ਹੋਇਆ ਹਵਾ 'ਚ ਤੈਰਦਾ ਨਜ਼ਰ ਆ ਰਿਹਾ ਸੀ। ਉਸ ਦੀ ਇਸ ਹਾਲਤ ਦੀ ਤਸਵੀਰ ਹਿੰਦੀ ਪ੍ਰੈਸ ਦੇ ਵੱਡੇ ਹਿੱਸੇ ਵਿੱਚ ਛਪੀ। ਦੈਨਿਕ ਜਾਗਰਣ ਰਾਹੀਂ ਹਵਾਂ ਵਿੱਚ ਉੱਡ ਰਹੇ ਯੋਗੀ ਦੀ ਤਸਵੀਰ ਜਦ ਬਠਿੰਡਾ ਜ਼ੋਨ ਦੇ ਆਗੂਆਂ ਨੇ ਪੜ੍ਹੀ ਤਾਂ ਫੌਰੀ ਵਿਚਾਰ ਉਪਰੰਤ ਯੋਗੀ ਨੂੰ ਚੁਣੌਤੀ ਦੇਣ ਵਾਲੀ ਖਬਰ ਉਸੇ ਅਖਬਾਰ ਨੂੰ ਭੇਜੀ ਗਈ। ਫਿਰ ਬਠਿੰਡਾ ਜ਼ੋਨ ਦੀ ਮੀਟਿੰਗ ਵਿੱਚ ਇਸ ਮਸਲੇ ਨੂੰ ਵਿਚਾਰ ਕੇ ਇੱਕ ਪੜਤਾਲੀਆ ਟੀਮ ਸ਼ਿਮਲੇ ਭੇਜਣ ਦਾ ਫੈਸਲਾ ਲਿਆ ਗਿਆ। ਪੜਤਾਲੀਆ ਟੀਮ ਵਿੱਚ ਬਠਿੰਡਾ ਜ਼ੋਨ ਦੇ ਸਕੱਤਰ ਬਲਦੇਵ ਸਿੰਘ, ਉੱਤਮ ਸਿੰਘ, ਕੁਲਵੰਤ ਸਿੰਘ, ਭੀਮ ਸੈਨ ਤਰਕ, ਸੁਖਵਿੰਦਰ ਚੀਦਾ, ਬਲਰਾਜ ਮੌੜ, ਮਾਸਟਰ ਜੋਗਿੰਦਰ ਸਿੰਘ ਤੇ ਮੈਂ ਸ਼ਾਮਲ ਸਾਂ। 6 ਮਈ ਨੂੰ ਸ਼ਿਮਲੇ ਪਹੁੰਚ ਕੇ ਅਸੀਂ ਦੈਨਿਕ ਜਾਗਰਣ ਦੀ ਸਥਾਨਕ ਸਟਾਫ਼ ਰਿਪੋਰਟਰ ਸ੍ਰੀਮਤੀ ਰਚਨਾ ਗੁਪਤਾ ਦੇ ਸਹਿਯੋਗ ਨਾਲ ਰਿੱਜ ਵਿਖੇ ਪ੍ਰੈਸ ਕਾਨਫਰੰਸ ਕਰਕੇ ਡਾ. ਦੇਵ ਯੋਗੀ ਦੇ ਸਮਾਧੀ ਸਥਾਨ ਤੋਂ ਤਿੰਨ ਫੁੱਟ ਹਵਾ ਵਿੱਚ ਉੱਚਾ ਉੱਡਣ ਨੂੰ ਇੱਕ ਢੌਂਗ ਦੱਸਿਆ। ਨਾਲ ਹੀ ਪੱਤਰਕਾਰਾਂ ਦੇ ਸਾਹਮਣੇ ਦਲੀਲਾਂ ਨਾਲ ਇਹ ਸਿੱਧ ਕੀਤਾ ਕਿ ਦੁਨੀਆ ਭਰ ਵਿੱਚ ਕਿਸੇ ਵੀ ਵਿਅਕਤੀ ਕੋਲ ਕਰਾਮਾਤੀ ਸ਼ਕਤੀ ਨਹੀਂ ਹੈ। ਅਸੀਂ ਸੁਸਾਇਟੀ ਵੱਲੋਂ ਯੋਗੀ ਨੂੰ ਸਾਰਿਆਂ ਦੇ ਸਾਹਮਣੇ ਹਵਾ ਵਿੱਚ ਉੱਡਣ ਦੀ ਚੁਣੌਤੀ ਕਬੂਲ ਕਰਕੇ ਅਜਿਹਾ ਕਰਨ ਉੱਤੇ ਇੱਕ ਲੱਖ ਰੁਪਏ ਦਾ ਇਨਾਮ ਦੇਣ ਦਾ ਐਲਾਨ ਕੀਤਾ। ਨਾਲ ਹੀ ਪ੍ਰਸ਼ਾਸਨ ਕੋਲੋਂ ਯੋਗੀ ਦੇ ਢੌਂਗ ਦਾ ਪਰਦਾ ਫਾਸ਼ ਕਰਨ ਲਈ ਸਮਾਧੀ ਵਾਲੇ ਕਮਰੇ ਦੀ ਤਲਾਸ਼ੀ ਲੈਣ ਦੀ ਮੰਗ ਕੀਤੀ। 7 ਮਈ ਨੂੰ ਯੋਗੀ ਨੇ ਆਪਣੇ ਸ਼ਰਧਾਲੂਆਂ ਨੂੰ ਦੂਸਰੀ ਵਾਰ ਦਰਸ਼ਨ ਦੇਣੇ ਸਨ। ਉਸੇ ਦਿਨ ਦੇ ਸਾਰੇ ਅਖਬਾਰਾਂ ਵਿੱਚ ਤਰਕਸ਼ੀਲਾਂ ਦੀ ਪ੍ਰੈਸ ਕਾਨਫਰੰਸ ਤੇ ਯੋਗੀ ਨੂੰ ਕਰਾਮਾਤੀ ਸਿੱਧ ਕਰਨ ਦੀ ਚੁਣੌਤੀ ਦੀਆਂ ਖਬਰਾਂ ਮੁੱਖ ਪੰਨਿਆਂ ਤੇ ਛਪੀਆਂ ਸਨ। ਸ਼ਿਮਲੇ ਤੋਂ ਰੋਜ਼ਾਨਾ ਸ਼ਾਮ ਨੂੰ ਛਪਣ ਵਾਲੇ ਅਖਬਾਰ 'ਭਾਰਤੇਂਦੂ ਸ਼ਿਖਰ' ਨੇ ਮੁੱਖ ਪੰਨੇ ਤੇ 'ਪੰਜਾਬ ਕੀ ਏਕ ਸੰਸਥਾ ਨੇ ਯੋਗੀ ਕੋ ਪਾਖੰਡੀ ਬਤਾਇਆ' ਮੋਟੀ ਖਬਰ ਛਾਪ ਕੇ ਯੋਗੀ ਦੀ ਚਰਚਾ ਛੇੜ ਦਿੱਤੀ। 7 ਮਈ ਨੂੰ ਜਦ ਅਸੀਂ ਯੋਗੀ ਦੇ ਆਸ਼ਰਮ ਦਾ ਦੌਰਾ ਕੀਤਾ ਤਾਂ ਉਥੇ ਪ੍ਰਬੰਧਕਾਂ ਤੋਂ ਬਿਨਾਂ ਕੋਈ ਨਹੀਂ ਸੀ। ਤਰਕਸ਼ੀਲਾਂ ਦੀ ਚੁਣੌਤੀ ਮਿਲਣ ਤੇ ਯੋਗੀ ਨੇ ਸ਼ਰਧਾਲੂਆਂ ਨੂੰ ਦਰਸ਼ਨ ਦੇਣ ਦਾ ਪ੍ਰੋਗਰਾਮ ਕੈਂਸਲ ਕਰ ਦਿਤਾ ਸੀ। ਯੋਗੀ ਦੀ ਕਰਾਮਾਤ ਬਾਰੇ ਅਸੀਂ ਅਨੇਕਾਂ ਲੋਕਾਂ ਤੋਂ ਪੁੱਛ-ਪੜਤਾਲ ਕੀਤੀ। ਜ਼ਿਆਦਾਤਰ ਲੋਕਾਂ ਨੇ ਇਸ ਨੂੰ ਇੱਕ ਪ੍ਰਪੰਚ ਦੱਸਿਆ। ਅਸੀਂ ਉਥੇ ਯੋਗੀ ਦੀ ਸਮਾਧੀ ਲਗਵਾਉਣ ਵਾਲੀ ਸੰਸਥਾ ਦੇ ਅਹੁਦੇਦਾਰਾਂ ਨਾਲ ਵੀ ਸੰਪਰਕ ਕਰਨ ਦੀ ਕੋਸ਼ਿਸ਼ ਕੀਤੀ ਪਰ ਸਫ਼ਲਤਾ ਨਹੀਂ ਮਿਲੀ। ਸਾਡੀ ਇਸ ਫੇਰੀ ਦੌਰਾਨ ਆਮ ਲੋਕਾਂ ਵਿੱਚ ਯੋਗੀ ਦੀ ਕਰਾਮਾਤ ਦੇਖਣ ਦੀ ਉਤਸੁਕਤਾ ਵਧੀ। ਧਰਮ ਦੇ ਦਾਇਰੇ ਵਿੱਚ ਰਹਿਕੇ ਸੋਚਣ ਵਾਲੇ ਲੋਕਾਂ ਦਾ

ਮੰਨਣਾ ਸੀ ਕਿ ਦੇਵ ਯੋਗੀ ਧਾਰਮਿਕ ਗ੍ਰੰਥਾਂ ਦੀ ਰਹਿਨੁਮਾਈ ਵਿੱਚ ਕਰਾਮਾਤ ਕਰ ਸਕਦਾ ਹੈ ਪਰ ਪੜ੍ਹੇ ਲਿਖੇ ਲੋਕ ਇਸਤੋਂ ਬਿਲਕੁਲ ਉਲਟ ਸੋਚਦੇ ਸਨ। ਉਨ੍ਹਾਂ ਦਾ ਮੰਨਣਾ ਸੀ ਕਿ ਅਜਿਹਾ ਹੋ ਸਕਣਾ ਅਸੰਭਵ ਹੈ। ਯੋਗੀ ਨੂੰ ਦਿੱਤੀ ਚੁਣੌਤੀ ਨਾਲ ਜਿਥੇ ਖੋਜੀ ਪੱਤਰਕਾਰੀ ਨੂੰ ਬਲ ਮਿਲਿਆ ਉਥੇ ਧਰਮ ਨਾਲ ਖੜ੍ਹੇ ਅੰਧਵਿਸ਼ਵਾਸੀ ਪੱਤਰਕਾਰਾਂ ਨੂੰ ਸਾਡੀ ਗੱਲ ਧਰਮ ਵਿਰੋਧੀ ਜਾਪੀ। ਅਸੀਂ ਪੱਤਰਕਾਰ ਭਾਈਚਾਰੇ ਕੋਲ ਇਹ ਐਲਾਨ ਕੀਤਾ ਕਿ ਅਸੀਂ 28 ਮਈ ਨੂੰ ਯੋਗੀ ਦੀ ਸਮਾਧੀ ਖਤਮ ਹੋਣ ਵਾਲੇ ਦਿਨ ਉਸਦੇ ਹਵਾ ਵਿੱਚ ਉੱਡਣ ਦੇ ਪਾਖੰਡ ਦਾ ਪਰਦਾ ਫਾਸ਼ ਕਰਨ ਲਈ ਮੁੜ ਆਵਾਂਗੇ।

12 ਮਾਰਚ ਨੂੰ ਯੋਗੀ ਨੂੰ ਆਪਣੇ ਕਮਰੇ ਵਿੱਚ ਉੱਚਾ ਉਠਦਾ ਦੇਖਿਆ ਗਿਆ ਸੀ। ਅਗਲੇ ਦਿਨ ਤੋਂ ਪ੍ਰਸ਼ਾਸਨ ਨੇ 2 ਪੁਲਿਸ ਕਰਮਦਾਰੀ ਸੁਰੱਖਿਆਂ ਵਜੋਂ ਯੋਗੀ ਦੇ ਆਸ਼ਰਮ ਵਿੱਚ ਤਾਇਨਾਤ ਕਰ ਦਿੱਤੇ ਸਨ। ਤਰਕਸ਼ੀਲਾਂ ਦੀ ਚੁਣੌਤੀ ਤੋਂ ਬਾਅਦ ਪ੍ਰਬੰਧਕਾਂ ਨੇ ਪੁਲਿਸ ਤੋਂ ਹੋਰ ਸੁਰੱਖਿਆ ਮੰਗੀ ਤਾਂ ਉਨ੍ਹਾਂ 4 ਕਰਮਚਾਰੀ ਆਸ਼ਰਮ ਵਿੱਚ 24 ਘੰਟੇ ਡਿਊਟੀ ਤੇ ਲਗਾ ਦਿੱਤੇ।

28 ਮਈ ਨੂੰ ਯੋਗੀ ਦੀ ਕਰਾਮਾਤ ਦੇ ਰਹੱਸ ਤੋਂ ਪਰਦਾ ਚੁੱਕਣ ਲਈ ਸੂਬਾ ਮੀਤ ਪ੍ਰਧਾਨ ਕ੍ਰਿਸ਼ਨ ਬਰਗਾੜੀ ਦੀ ਅਗਵਾਈ ਵਿੱਚ ਪੰਜ ਮੈਂਬਰੀ ਪੜਤਾਲੀਆ ਟੀਮ ਜਿਸ ਵਿੱਚ ਗੁਰਮੀਤ ਸਿੰਘ ਖਰੜ, ਉੱਤਮ ਸਿੰਘ, ਬਲਦੇਵ ਸਿੰਘ ਬਠਿੰਡਾ, ਭੀਮ ਸੈਨ ਤਰਕ ਅਤੇ ਮੈਂ ਸ਼ਾਮਲ ਸਾਂ, ਮੁੜ ਸ਼ਿਮਲੇ 27 ਮਈ ਨੂੰ ਪਹੁੰਚ ਗਈ। ਸ਼ਿਮਲੇ ਦੇ ਸ਼ੇਰ-ਏ-ਪੰਜਾਬ ਚੌਂਕ, ਬੱਸ ਸਟੈਂਡ ਅਤੇ ਸ਼ਿਮਲਾ ਯੂਨੀਵਰਸਿਟੀ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕਰਕੇ ਯੋਗੀ ਦੀ ਕਰਾਮਾਤ ਦੇ ਪਾਖੰਡ ਦਾ ਵਰਣਨ ਕੀਤਾ ਗਿਆ। ਹਰ ਵਰਗ ਦੇ ਲੋਕਾਂ ਨੇ ਪ੍ਰੋਗਰਾਮ ਤੇ ਤਰਕਸ਼ੀਲ ਵਿਚਾਰਾਂ ਨੂੰ ਗਹੁ ਤੇ ਦਿਲਚਸਪੀ ਨਾਲ ਸੁਣਿਆ। ਖਾਸ ਤੌਰ ਤੇ ਖੱਬੇ ਪੱਖੀ ਵਿਦਿਆਰਥੀ ਜਥੇਬੰਦੀ ਦੇ ਵਰਕਰਾਂ ਨੇ ਹਰ ਪੱਖੋਂ ਸਾਡਾ ਡਟਵਾਂ ਸਾਥ ਦਿੱਤਾ। 28 ਮਈ ਨੂੰ ਡਾ. ਦੇਵ ਯੋਗੀ ਨੇ ਬਾਅਦ ਦੁਪਹਿਰ ਤਿੰਨ ਵਜੇ ਸਮਾਧੀ ਤੋਂ ਉੱਠਣਾ ਸੀ। ਅਸੀਂ ਸ਼ੋਘੀ ਵਿਖੇ ਯੋਗੀ ਦੇ ਆਸ਼ਰਮ ਪਹੁੰਚ ਗਏ। ਸਾਡੇ ਨਾਲ ਵਿਦਿਆਰਥੀ ਜਥੇਬੰਦੀ ਦੇ ਵਰਕਰ ਵੀ ਸਨ। ਆਸ਼ਰਮ ਵਿੱਚ ਸ਼ਰਧਾਲੂਆਂ ਦਾ ਵੱਡਾ ਇਕੱਠ ਸੀ। ਸਟੇਜ ਉੱਪਰ ਪ੍ਰਵਚਨ ਚੱਲ ਰਹੇ ਸਨ ਅਤੇ ਸ਼ਰਧਾਲੂ ਭਜਨ ਗਾਉਣ ਵਿੱਚ ਮਸਤ ਸਨ। ਸਾਰਾ ਮਾਹੌਲ ਧਾਰਮਿਕ ਰੰਗਣ ਵਿੱਚ ਰੰਗਿਆ ਹੋਇਆ ਸੀ। ਸਟੇਜ ਤੋਂ ਯੋਗੀ ਦੇ ਸਮਾਧੀ ਤੋਂ ਉੱਠਣ ਦਾ ਐਲਾਨ ਕੀਤਾ ਗਿਆ। ਜਦ ਯੋਗੀ ਦੇ ਸਮਾਧੀ ਵਾਲੇ ਕਮਰੇ ਨੂੰ ਲੱਗੀ ਸੀਲ ਤੋੜੀ ਗਈ ਤਾਂ ਯੋਗੀ ਉੱਥੋਂ ਗਾਇਬ ਸੀ। ਉਸਦੇ ਭਗਵੇਂ ਵਸਤਰ ਹੀ ਮੌਜੂਦ ਸਨ। ਇਹ ਜਾਣ ਕੇ ਸ਼ਰਧਾਲੂਆਂ ਦੀ ਭੀੜ ਯੋਗੀ ਦੇ ਵਸਤਰਾਂ ਦੇ ਦਰਸ਼ਨਾਂ ਨੂੰ ਉਮੜ ਪਈ। ਸਟੇਜ ਤੇ ਬੈਠੇ ਭਗਵੇਂ ਕੱਪੜਿਆਂ ਵਾਲੇ ਯੋਗੀਆਂ ਇਹ ਐਲਾਨ ਕੀਤਾ ਕਿ ਯੋਗੀ ਸਦਾ ਲਈ ਪ੍ਰਮਾਤਮਾ ਵਿੱਚ ਵਿਲੀਨ ਹੋ ਗਿਆ ਹੈ। ਯੋਗੀ ਦੇ ਦਰਸ਼ਨ ਨਾ ਹੋਣ ਕਰਕੇ ਕਈ ਸ਼ਰਧਾਲੂ ਰੋਣ ਲੱਗੇ।

ਆਸ਼ਰਮ ਵਿੱਚ ਹਾਜ਼ਰ ਥਾਣਾ ਬਾਲੂਗੰਜ ਦੇ ਮੁਖੀ ਸ੍ਰੀ ਗਿਆਨ ਚੰਦ ਨੇ ਸਾਨੂੰ ਬੁਲਾ ਕੇ ਸਾਡੇ ਨਾਂ ਪਤੇ ਨੋਟ ਕੀਤੇ। ਉਥੇ ਹੀ ਸਾਨੂੰ 24 ਘੰਟੇ ਆਸ਼ਰਮ ਦੀ ਸੁਰੱਖਿਆ ਕਰਨ ਵਾਲੇ ਕਰਮਚਾਰੀ ਵੀ ਮਿਲੇ। ਥਾਣਾ ਮੁਖੀ ਸੁਸਾਇਟੀ ਦੇ ਕੰਮ-ਕਾਜ ਬਾਰੇ ਜਾਣਕੇ ਪ੍ਰਭਾਵਿਤ ਹੋਇਆ ਅਤੇ ਕਰਮਚਾਰੀਆਂ ਨੇ ਆਸ਼ਰਮ ਦੇ ਪ੍ਰਬੰਧਕਾਂ ਬਾਰੇ ਸਾਨੂੰ ਕਾਫ਼ੀ ਜਾਣਕਾਰੀ ਦਿੱਤੀ। ਉਨ੍ਹਾਂ ਦੱਸਿਆ ਕਿ ਹਵਾ ਵਿੱਚ ਉੱਡਦੇ ਯੋਗੀ ਦੀ ਤਸਵੀਰ ਲੈਣ ਵਾਲਾ ਫੋਟੋਗ੍ਰਾਫ਼ਰ ਉਸਦੀ ਸੰਸਥਾ ਦਾ ਮੈਂਬਰ ਹੀ ਸੀ। ਯੋਗੀ ਦੇ ਆਸ਼ਰਮ ਤੋਂ ਵਾਪਸ ਆ ਕੇ ਅਸੀਂ ਸ਼ੋਘੀ ਬੱਸ ਸਟੈਂਡ ਤੇ ਪ੍ਰੋਗਰਾਮ ਦਿੱਤਾ। ਵਾਪਸ ਸ਼ਿਮਲੇ ਆ ਕੇ ਸਾਰੇ ਅਖਬਾਰਾਂ ਨੂੰ ਇਹ ਪ੍ਰੈਸ ਨੋਟ ਦਿੱਤਾ ਕਿ ਯੋਗੀ ਦੇ ਪ੍ਰਮਾਤਮਾ ਨਾਲ ਵਿਲੀਨ ਹੋਣ ਦੀ ਕਹਾਣੀ ਬਿਲਕੁਲ ਝੂਠ ਹੈ। ਯੋਗੀ ਨੂੰ ਕਿਸੇ ਸਾਜਿਸ਼ ਅਧੀਨ ਛੁਪਾਇਆ ਗਿਆ ਹੈ। ਪ੍ਰਸ਼ਾਸਨ ਨੂੰ ਯੋਗੀ ਦੀ ਤਲਾਸ਼ ਕਰਕੇ ਉਸਦੇ ਖਿਲਾਫ਼ ਕਾਰਵਾਈ ਕਰਨੀ ਚਾਹੀਦੀ ਹੈ।

29 ਮਈ ਦੀ ਸਵੇਰ ਨੂੰ ਅਸੀਂ ਵਾਪਸ ਮੁੜ ਆਏ। ਅਗਲੇ ਹਫ਼ਤੇ ਹੀ ਸਾਰੀ ਅਸਲੀਅਤ ਸਾਹਮਣੇ ਆ ਗਈ ਜਦ ਡਾ. ਦੇਵ ਯੋਗੀ ਖੁਦ ਬਾਲੂਗੰਜ ਥਾਣੇ ਵਿੱਚ ਪੇਸ਼ ਹੋ ਗਿਆ। ਪੁਲੀਸ ਨੇ ਉਸਦੇ ਖਿਲਾਫ਼ ਲੋਕਾਂ ਨੂੰ ਗੁੰਮਰਾਹ ਕਰਨ ਤੇ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕਰਨ ਦੇ ਦੋਸ਼ ਵਿੱਚ ਧਾਰਾ 420/34 ਅਧੀਨ ਪਰਚਾ ਦਰਜ ਕਰਕੇ ਗ੍ਰਿਫ਼ਤਾਰ ਕਰ ਲਿਆ। ਯੋਗੀ ਨੇ ਪੁਲੀਸ ਨੂੰ ਦੱਸਿਆ ਕਿ ਉਹ ਸਮਾਧੀ ਲਾਉਣ ਦਾ ਪ੍ਰਪੰਚ ਕਰਕੇ ਯੂਨੀਵਰਸਲ ਹਿਊਮਨ ਆਰਗੇਨਾਈਜ਼ੇਸ਼ਨ ਦੀ ਸਹਾਇਤਾ ਨਾਲ ਸੋਘੀ ਸਥਿਤ ਆਪਣੇ ਆਸ਼ਰਮ ਨੂੰ ਧਾਰਮਿਕ ਸਥਾਨ ਵਜੋਂ ਚਰਚਿਤ ਕਰਕੇ ਚੰਗਾ ਧਨ ਕਮਾਉਣਾ ਚਾਹੁੰਦਾ ਸੀ। ਉਸਨੇ ਪੁਲੀਸ ਕੋਲ ਹਵਾ ਵਿੱਚ ਉੱਡਣ ਦੇ ਪਾਖੰਡ ਦਾ ਵੀ ਖੁਲਾਸਾ ਕੀਤਾ। ਉਸਨੇ ਦੱਸਿਆ ਕਿ ਸਮਾਧੀ ਵਾਲੇ ਕਮਰੇ ਵਿੱਚ ਕਿਤਾਬਾਂ ਨਾਲ ਭਰੀ ਇੱਕ ਸ਼ੈਲਫ਼ ਸੀ, ਜਿਸਦੇ ਪਿਛਲੇ ਪਾਸੇ ਨਿੱਕੀ ਬਾਰੀ ਬਾਹਰ ਨੂੰ ਖੁੱਲ੍ਹਦੀ ਸੀ। ਹਵਾ ਵਿੱਚ ਉੱਡਣ ਵਾਲੇ ਦਿਨ ਉਸਨੇ ਸ਼ੈਲਫ਼ ਨਾਲ ਲੱਕੜੀ ਦਾ ਇੱਕ ਫੱਟਾ ਲਗਾ ਕੇ ਮੂਹਰਲੇ ਪਾਸੇ ਇੱਟਾਂ ਦਾ ਸਹਾਰਾ ਲਗਾ ਕੇ ਉਸ ਉੱਪਰ ਚਿੱਟਾ ਕੱਪੜਾ ਪਾ ਕੇ ਉਸ ਉੱਪਰ ਬੈਠ ਗਿਆ। ਪਾਰਦਰਸ਼ੀ ਸ਼ੀਸ਼ੇ ਰਾਹੀਂ ਕਮਰੇ ਦਾ ਹੇਠਲਾ ਹਿੱਸਾ ਨਜ਼ਰ ਨਾ ਆਉਂਦਾ ਹੋਣ ਕਰਕੇ ਉਹ ਹਵਾ ਵਿੱਚ ਉੱਠਦਾ ਪ੍ਰਤੀਤ ਹੁੰਦਾ ਸੀ। ਇਸ ਸਮੇਂ ਉਸਦੀ ਤਸਵੀਰ ਉਸਦੇ ਸਹਾਇਕ ਨੇ ਹੀ ਖਿੱਚੀ ਸੀ ਅਤੇ ਸੋਚੀ ਸਮਝੀ ਸਾਜਿਸ਼ ਤਹਿਤ ਪ੍ਰਚਾਰ ਕੀਤਾ ਗਿਆ ਸੀ। ਇਸ ਪ੍ਰਪੰਚ ਤੋਂ ਬਾਅਦ ਉਹ ਸ਼ੈਲਫ਼ ਵਿਚਲੀ ਬਾਰੀ ਰਾਹੀਂ ਸਮਾਧੀ ਕਮਰੇ ਤੋਂ ਬਾਹਰ ਚਲਾ ਗਿਆ ਤੇ ਬਾਅਦ ਵਿੱਚ ਪੁਲੀਸ ਦੇ ਪਹਿਰੇ ਸਦਕਾ ਉਸਨੂੰ ਕਮਰੇ ਵਿੱਚ ਵੜਨ ਦਾ ਮੌਕਾ ਨਹੀਂ ਮਿਲਿਆ ਜਦ ਕਿ ਪ੍ਰਬੰਧਕਾਂ ਨੇ ਅੰਤਿਮ ਦਿਨ ਉਸ ਦੇ ਪ੍ਰਮਾਤਮਾ ਵਿੱਚ ਵਿਲੀਨ ਹੋਣ ਦਾ ਐਲਾਨ ਕਰ ਦਿੱਤਾ। ਇਸ ਘਟਨਾ ਦੀ ਹਿਮਾਚਲ ਦੇ ਅਖਬਾਰਾਂ ਵਿੱਚ ਖੂਬ ਚਰਚਾ ਹੋਈ ਅਤੇ ਯੋਗੀ ਤਰਕਸ਼ੀਲਾਂ ਦੇ ਦਖਲ ਸਦਕਾ ਆਪਣੇ ਇਰਾਦਿਆਂ ਵਿੱਚ ਸਫ਼ਲ ਨਹੀਂ ਹੋ ਸਕਿਆ ਤੇ ਉਸਦੇ ਪਾਖੰਡ ਦਾ ਪਰਦਾ ਫਾਸ਼ ਹੋ ਗਿਆ।



# ਸ਼ੋਕ ਸਮਾਗਮ

ਪਿਛਲੇ ਦਿਨੀਂ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਕੌਮੀ ਅਤੇ ਕੌਮਾਂਤਰੀ ਤਾਲਮੇਲ ਵਿਭਾਗ ਦੇ ਮੁਖੀ ਬਲਵਿੰਦਰ ਬਰਨਾਲਾ ਦੇ ਮਾਤਾ ਸ਼੍ਰੀਮਤੀ ਤੇਜ ਕੌਰ ਦਾ ਦਿਹਾਂਤ ਹੋ ਗਿਆ। ਉਨ੍ਹਾਂ ਦੀ ਯਾਦ ਵਿੱਚ ਕੋਈ ਰਵਾਇਤੀ ਧਾਰਮਿਕ ਰਸਮਾਂ ਕਰਨ ਦੀ ਥਾਂ ਇੱਕ ਸ਼ੋਕ ਸਮਾਗਮ ਆਯੋਜਿਤ ਕੀਤਾ ਗਿਆ ਜਿਸ ਵਿੱਚ ਪ੍ਰਮੁੱਖ ਬੁਲਾਰਿਆਂ ਨੇ ਮਾਤਾ ਦੇ ਪਰਿਵਾਰ ਅਤੇ ਸਮਾਜ ਵਿੱਚ ਪਾਏ ਯੋਗਦਾਨ ਨੂੰ ਯਾਦ ਕਰਨ ਦੇ ਨਾਲ ਨਾਲ ਸਮਾਜ ਨੂੰ ਦਰਪੇਸ਼ ਅਨੇਕਾਂ ਮਸਲਿਆਂ ਬਾਰੇ ਵਿਚਾਰ ਸਾਂਝੇ ਕੀਤੇ ਗਏ।

ਤਰਕਸ਼ੀਲ ਸੋਸਾਇਟੀ ਪੰਜਾਬ ਦੇ ਜਥੇਬੰਦਕ ਵਿਭਾਗ ਦੇ ਮੁਖੀ ਸ਼੍ਰੀ ਭੂਰਾ ਸਿੰਘ ਮਹਿਮਾ ਸਰਜਾ ਨੇ ਇਸ ਮੌਕੇ ਤੇ ਬੋਲਦਿਆਂ ਕਿਹਾ ਕਿ ਵੇਲਾ ਵਿਹਾ ਚੁੱਕੀਆਂ ਪਰੰਪਰਾਵਾਂ ਖਿਲਾਫ ਲਗਾਤਾਰ ਲੜਨਾ ਪੈਂਦਾ ਹੈ। ਇਸ ਲੜਾਈ ਸਦਕਾ ਹੀ ਮਨੁੱਖਤਾ ਲਗਾਤਾਰ ਤਰੱਕੀ ਦੇ ਮਾਰਗ ਤੇ ਚਲਦੀ ਰਹੀ ਹੈ। ਜਦ ਕਿ ਸੂਬਾਈ ਆਗੂ ਰਾਜਿੰਦਰ ਭਦੌੜ ਨੇ ਮਨੁੱਖ ਦੇ ਸਮਾਜਿਕ ਜੀਵਨ ਬਾਰੇ ਇੱਕ ਬਹੁਤ ਮਹੱਤਵਪੂਰਨ ਨੁਕਤੇ ਬਾਰੇ ਗੱਲ ਕਰਦਿਆਂ ਕਿਹਾ ਕਿ ' ਮਨੁੱਖ ਤੂੰ ਕੱਲਾ ਆਇਆਂ ਹੈਂ ਅਤੇ ਕੱਲਾ ਜਾਏਂਗਾ ' ਇਹ ਕਹਿਣਾ ਸਭ ਤੋਂ ਵੱਡਾ ਕੂੜ ਹੈ ਜੋ ਅਕਸਰ ਹੀ ਸਾਧ ਸੰਤ ਅਤੇ ਬਾਬੇ ਪ੍ਰਚਾਰਦੇ ਰਹਿੰਦੇ ਹਨ। ਅਜਿਹਾ ਕਹਿਣਾ ਖੁਦਗਰਜੀ ਨੂੰ ਪ੍ਰਚਾਰਨ ਵਾਲੀ ਗੱਲ ਹੈ ਜਦ ਕਿ ਸਮਾਜ ਬਿਨਾਂ ਤਾਂ ਮਨੁੱਖ ਦੀ ਹੋਂਦ ਹੀ ਕੋਈ ਨਹੀਂ।

ਤਰਕਸ਼ੀਲ ਆਗੂ ਮੇਘ ਰਾਜ ਮਿੱਤਰ ਨੇ ਮੌਤ ਦੇ ਪ੍ਰਸੰਗ ਵਿੱਚ ਦੱਸਿਆ ਕਿ ਜ਼ਿੰਦਗੀ ਕਿਵੇਂ ਇੱਕ ਸੈੱਲ ਤੋਂ ਸ਼ੁਰੂ ਹੋਕੇ ਵਧਦੀ ਫੁੱਲਦੀ ਹੈ ਅਤੇ ਜਦ ਇੱਕ ਸਟੇਜ ਤੇ ਜਾਕੇ ਸਰੀਰ ਵਿਚਲੀਆਂ ਢਾਹੂ ਕਿਰਿਆਵਾਂ ਦਾ ਜੋਰ ਉਸਾਰੂ ਕਿਰਿਆਵਾਂ ਤੋਂ ਵਧ ਜਾਂਦਾ ਹੈ ਤਾਂ ਜੀਵ ਮੌਤ ਵੱਲ ਵਧਣ ਲੱਗ ਜਾਂਦਾ ਹੈ। ਇਹ ਇੱਕ ਜੀਵ ਵਿਗਿਆਨਕ ਪ੍ਰਕਿਰਿਆ ਹੈ ਜਿਸ ਵਿੱਚ ਕਿਸੇ ਪ੍ਰਾ-ਕੁਦਰਤੀ ਸ਼ਕਤੀ ਦਾ ਕੋਈ ਰੋਲ ਨਹੀਂ ਹੈ।

ਮੁਲਾਜ਼ਮ ਸੰਘਰਸ਼ ਕਮੇਟੀ ਪੰਜਾਬ ਦੇ ਪ੍ਰਧਾਨ ਸੁਖਦੇਵ ਸਿੰਘ ਬੜੀ ਨੇ ਕਿਹਾ ਕਿ ਸਮਾਜ ਵਿੱਚ ਕੋਈ ਤਬਦੀਲੀ ਲਿਆਉਣ ਲਈ ਅਤੇ ਪਦਾਰਥਵਾਦੀ ਚੇਤਨਾ ਨੂੰ ਪੈਦਾ ਕਰਨ ਲਈ ਇਸ ਤਰ੍ਹਾਂ ਦੀਆਂ ਕੋਸ਼ਿਸ਼ਾਂ ਨੂੰ ਲਗਾਤਾਰ ਜਾਰੀ ਰੱਖਣਾ ਪਵੇਗਾ। ਇਨਕਲਾਬੀ ਕੇਂਦਰ ਪੰਜਾਬ ਦੇ ਅਗੂ ਮੁਖਤਿਆਰ ਪੂਹਲਾ ਨੇ ਨਰਕ ਸਵਰਗ ਦੀਆਂ ਧਾਰਨਾਵਾਂ ਬਾਰੇ ਕਿਹਾ ਕਿ ਨਰਕ ਅਤੇ ਸਵਰਗ ਇਸ ਧਰਤੀ ਤੇ ਹੀ ਹਨ ਕੁਝ ਲੋਕ ਨਰਕ ਭੋਗ ਰਹੇ ਹਨ ਅਤੇ ਕੁਝ ਸਵਰਗ। ਇਹ ਫਰਕ ਮੇਟਣ ਦੀ ਲੋੜ ਹੈ। ਸ਼੍ਰੀ ਮੱਘਰ ਸਿੰਘ ਕੁਲਰੀਆਂ ਪ੍ਰਧਾਨ ਕਿਸਾਨ ਵਿਕਾਸ ਫਰੰਟ ਨੇ ਕਿਹਾ ਕਿ ਹਰ ਚੀਜ ਤਬਦੀਲ ਹੁੰਦੀ ਜਾਂਦੀ ਹੈ, ਇਸੇ ਤਬਦੀਲੀ ਦੇ ਅਮਲ ਵਿੱਚ ਹੀ ਪੁਰਾਣੇ ਵਜੂਦ ਖਤਮ ਹੋ ਕੇ ਨਵੇਂ ਵਜੂਦ ਪੈਦਾ ਹੁੰਦੇ ਹਨ। ਡੈਮੋਕ੍ਰੇਟਿਕ ਟੀਚਰਜ਼ ਫਰੰਟ ਪੰਜਾਬ ਦੇ ਜਨਰਲ ਸਕੱਤਰ ਹਰਚਰਨ ਚੰਨਾ, ਸਭਿਆਚਾਰਕ ਸੱਥ ਸੰਗਰੂਰ ਦੇ ਪ੍ਰਧਾਨ ਸ਼੍ਰੀ ਜੱਸੀ ਪੇਧਨੀ ਅਤੇ ਉਘੇ ਲੇਖਕ ਓਮ ਪ੍ਰਕਾਸ਼ ਗਾਸੋ ਨੇ ਮਾਤਾ ਦੇ ਜੀਵਨ ਬਾਰੇ ਆਪਣੀਆਂ ਯਾਦਾਂ ਸਾਂਝੀਆਂ ਕਰਦਿਆਂ ਮੌਜੂਦਾ ਸਮਾਜਿਕ ਸਭਿਆਚਾਰਕ ਸਮੱਸਿਆਵਾਂ ਬਾਰੇ ਵੀ ਵਿਚਾਰ ਪੇਸ਼ ਕੀਤੇ।

ਮਲਕੀਤ ਸਿੰਘ ਕੀਤੂ ਐਮ. ਐਲ. ਏ. ਹਲਕਾ ਬਰਨਾਲਾ ਨੇ ਬਲਵਿੰਦਰ ਸਿੰਘ ਦੇ ਪਰਿਵਾਰ ਨੂੰ ਲੋਕਾਂ ਦੀ ਸੇਵਾ ਕਰਨ ਵਾਲਾ ਪਰਿਵਾਰ ਦੱਸਿਆ। ਪਰਮਜੀਤ ਸਿੰਘ ਖਾਲਸਾ ਸਕੱਤਰ ਸ਼੍ਰੋਮਣੀ ਅਕਾਲੀ ਦਲ (ਮਾਨ) ਨੇ ਮਾਤਾ ਜੀ ਬਾਰੇ ਬੋਲਦਿਆਂ ਕਿਹਾ ਕਿ ਕਿਸੇ ਵੀ ਵਿਅਕਤੀ ਨੂੰ ਉੱਚਾ ਚੁੱਕਣ ਵਿੱਚ ਮਾਂ ਦਾ ਰੋਲ ਬਹੁਤ ਵੱਡਾ ਹੁੰਦਾ ਹੈ। ਸਮੁੱਚੇ ਸਮਾਗਮ ਦੌਰਾਨ ਸਟੇਜ ਦੀ ਜਿਮੇਂਵਾਰੀ ਅਧਿਆਪਕ ਆਗੂ ਭਗਵੰਤ ਸਿੰਘ ਨੇ ਨਿਭਾਈ।

ਅੰਤ ਵਿੱਚ ਸ਼੍ਰੀ ਬਲਵਿੰਦਰ ਬਰਨਾਲਾ ਨੇ ਦੁੱਖ ਵੰਡਾਉਣ ਆਏ ਲੋਕਾਂ ਦਾ ਧੰਨਵਾਦ ਕਰਦਿਆਂ ਆਪਣੇ ਪਰਿਵਾਰ ਦੇ ਹੋਰ ਮੈਂਬਰਾਂ ਦੀ ਸ਼ਲਾਘਾ ਕੀਤੀ ਜਿੰਨਾਂ ਨੇ ਰਵਾਇਤੀ ਰਸਮਾਂ ਨੂੰ ਤੋੜ ਕੇ ਇਹ ਸ਼ੋਕ ਸਮਾਗਮ ਆਯੋਜਿਤ ਕਰਨ ਵਿੱਚ ਉਹਨਾਂ ਦਾ ਸਾਥ ਦਿੱਤਾ।

---

## ਸ਼ੋਕ ਸਮਾਚਾਰ

ਉੱਘੇ ਪੱਤਰਕਾਰ, ਅਗਾਂਹਵਧੂ ਲੇਖਕ ਅਤੇ ਕਵੀ ਸ਼੍ਰੀ ਹਰਭਜਨ ਹਲਵਾਰਵੀ ਦੀ ਬੇਵਕਤੀ ਮੌਤ ਉਤੇ ਅਦਾਰਾ ਸ਼ੋਕ ਪ੍ਰਗਟ ਕਰਦਾ ਹੈ। ਸ਼੍ਰੀ ਹਲਵਾਰਵੀ ਵੱਲੋਂ ਪੰਜਾਬੀ ਪੱਤਰਕਾਰੀ ਵਿੱਚ ਵਿਗਿਆਨਕ ਵਿਚਾਰਾਂ ਨੂੰ ਪ੍ਰਮੁੱਖਤਾ ਦਿੱਤੀ ਗਈ। ਵੱਖ ਵੱਖ ਰੋਜਾਨਾਂ ਅਖਬਾਰਾਂ ਦੀ ਸੰਪਾਦਕੀ ਦੀ ਜੁੰਮੇਵਾਰੀ ਨਿਭਾਉਂਦਿਆਂ ਹੋਇਆਂ ਉਨ੍ਹਾਂ ਨੇ ਤਰਕਸ਼ੀਲ ਸੁਸਾਇਟੀ ਨਾਲ ਸੰਬਧਿਤ ਖਬਰਾਂ, ਸਰਗਰਮੀਆਂ ਅਤੇ ਰਚਨਾਵਾਂ ਨੂੰ ਪਹਿਲ ਦੇ ਅਧਾਰ ਤੇ ਪ੍ਰਕਾਸ਼ਿਤ ਕੀਤਾ। ਉਨ੍ਹਾਂ ਦੇ ਦਿਹਾਂਤ ਨਾਲ ਅਗਾਂਹਵਧੂ ਪੱਤਰਕਾਰੀ ਨੂੰ ਵੱਡਾ ਘਾਟਾ ਪਿਆ ਹੈ।

---

ਮੁਕਤਸਰ ਲੱਖੇਵਾਲੀ ਇਕਾਈ ਦੇ ਸਰਗਰਮ ਮੈਂਬਰ ਗੁਰਮੀਤ ਸਿੰਘ ਬਰਾੜ ਪੱਤਰਕਾਰ ਮੰਡੀ ਰੋੜਾਂ ਵਾਲੀ ਦੀ ਭਰ ਜਵਾਨੀ ਵਿੱਚ ਇੱਕ ਸੜਕ ਹਾਦਸੇ ਵਿੱਚ ਹੋਈ ਬੇਵਕਤੀ ਮੌਤ 'ਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।

---

ਸੰਦੌੜ ਇਕਾਈ ਦੇ ਜਨਰਲ ਸਕੱਤਰ ਗੁਲਜ਼ਾਰ ਖਾਂ ਪੰਜਗਰਾਂਈਆਂ ਦੇ ਨਵਜਨਮੇ ਲੜਕੇ ਦੀ ਮੌਤ ਉਤੇ ਅਸੀਂ ਉਨ੍ਹਾਂ ਦੇ ਦੁੱਖ ਵਿੱਚ ਸ਼ਰੀਕ ਹੁੰਦੇ ਹਾਂ।

# ਅੱਖਾਂ ਦਾ ਦਾਨ : ਮਹਾਨ ਦਾਨ

*ਡਾ. ਹਜ਼ਾਰਾ ਸਿੰਘ ਘੁੱਦਾ*

ਜਿਵੇਂ ਦੰਦ ਗਏ ਸਵਾਦ ਗਿਆ ਵਾਲੀ ਕਹਾਵਤ ਦੀ ਸਚਾਈ ਬਾਰੇ ਕੋਈ ਬਿਨਾਂ ਦੰਦਾਂ ਵਾਲਾ ਵਿਅਕਤੀ ਹੀ ਦੱਸ ਸਕਦਾ

ਉਵੇਂ ਹੀ ਅੱਖਾਂ ਗਈਆਂ ਜਹਾਨ ਗਿਆ ਵਾਲੀ ਕਹਾਵਤ ਵਿਚਲੀ ਹਕੀਕਤ ਬਾਰੇ ਅੱਖਾਂ ਤੋਂ ਵਿਹੂਣਾ ਇਨਸਾਨ ਹੀ ਦੱਸ ਸਕਦਾ ਹੈ। ਕੁਝ ਮਿੰਟ ਲਈ ਅੱਖਾਂ ਬੰਦ ਕਰਕੇ ਵੇਖੋ ਸਭ ਕੁਝ ਕਿਵੇਂ ਬਦਰੰਗ ਜਾਪਦਾ ਹੈ ਅਤੇ ਸੋਚੋ ਕਿ ਇਹ ਬਿਨਾਂ ਨਜ਼ਰ ਵਾਲੇ ਲੋਕ ਆਪਣੀਂ ਸਾਰੀ ਜਿੰਦਗੀ ਕਿਸ ਤਰ੍ਹਾਂ ਬਸਰ ਕਰਨਗੇ। ਅੱਜ ਹਰ ਕੋਈ ਕਹਿੰਦਾ ਹੈ ਕਿ ਅੱਖਾਂ ਦਾ ਦਾਨ ਸਭ ਤੋਂ ਵੱਡਾ ਦਾਨ ਹੈ ਪਰ ਅੱਖਾਂ ਦਾਨ ਕਰਨ ਲਈ ਅੱਗੇ ਬਹੁਤ ਥੋੜ੍ਹੇ ਲੋਕ ਆ ਰਹੇ ਹਨ। ਇਹ ਚੁਣੌਤੀ ਸਭ ਤੋਂ ਵੱਡੀ ਹੈ ਕਿ ਅੱਖਾਂ ਦਾਨ ਕਰਨ ਲਈ ਲੋਕਾਂ ਵਿੱਚ ਜਾਗਰੂਕਤਾ ਕਿਵੇਂ ਪੈਦਾ ਕੀਤੀ ਜਾਵੇ। ਅੱਖਾਂ ਦਾਨ ਸਬੰਧੀ ਲੋਕਾਂ ਵਿੱਚ ਕਈ ਤਰ੍ਹਾਂ ਦੇ ਅੰਧ ਵਿਸ਼ਵਾਸ ਹਨ, ਜਿਵੇਂ ਕਿ ਜੇ ਅੱਖਾਂ ਕੱਢ ਕੇ ਮੁਰਦੇ ਨੂੰ ਜਲਾਇਆ ਜਾਂ ਦਫ਼ਨਾਇਆ ਜਾਵੇ ਤਾਂ ਉਸ ਨੂੰ ਅਗਲੇ ਜਨਮ ਵਿੱਚ ਅੱਖਾਂ ਨਹੀਂ ਮਿਲਦੀਆਂ ਜਦੋਂ ਕਿ ਇਸ ਵਿੱਚ ਰੱਤੀ ਭਰ ਵੀ ਸਚਾਈ ਨਹੀਂ ਹੈ। ਭਾਰਤ ਵਿੱਚ ਹਰ ਸਾਲ ਇੱਕ ਕਰੋੜ ਮੌਤਾਂ ਅਜਿਹੀਆਂ ਹੁੰਦੀਆਂ ਹਨ ਜਿੰਨ੍ਹਾਂ ਦੀਆਂ ਅੱਖਾਂ ਵਰਤੋਂ ਵਿੱਚ ਲਿਆਂਦੀਆਂ ਜਾ ਸਕਦੀਆਂ ਹਨ। ਤਾਜੇ ਅੰਕੜਿਆਂ ਮੁਤਾਬਿਕ ਅੱਜ ਸਿਰਫ਼ 23,000 ਅੱਖਾਂ ਹੀ ਸਾਲਾਨਾ ਦਾਨ ਦੇ ਰੂਪ ਵਿੱਚ ਮਿਲਦੀਆਂ ਹਨ। ਸੰਸਾਰ ਦੇ 15 ਫੀਸਦੀ ਨੇਤਰਹੀਣ ਭਾਰਤ ਵਿੱਚ ਰਹਿੰਦੇ ਹਨ। ਭਾਰਤ ਵਿੱਚ ਹਰ ਵਰ੍ਹੇ ਨੇਤਰਹੀਣਾਂ ਵਿੱਚ ਸ਼ਾਮਲ ਹੋਣ ਵਾਲਿਆਂ ਦੀ ਗਿਣਤੀ 25 ਹਜ਼ਾਰ ਤੱਕ ਹੈ। ਗੌਰਤਲਬ ਹੈ ਕਿ ਇੰਨ੍ਹਾਂ ਵਿੱਚ ਬੱਚਿਆਂ ਦੀ ਗਿਣਤੀ ਲਗਾਤਾਰ ਵਧ ਰਹੀ ਹੈ।

ਅੱਖਾਂ ਦਾਨ ਕਰਨ ਦੀ ਜਾਗਰੂਕਤਾ ਪੈਦਾ ਕਰਨ ਲਈ ਧਾਰਮਿਕ ਸੰਸਥਾਵਾਂ, ਰਾਜਨੀਤਕ ਲੋਕ, ਉੱਘੇ ਫਿਲਮੀ ਸਿਤਾਰੇ ਅਤੇ ਮੀਡੀਆ, ਜੇ ਆਪਣਾ ਵੱਧ ਤੋਂ ਵੱਧ ਯੋਗਦਾਨ ਪਾਉਣ ਤਾਂ ਇਹ ਗਿਣਤੀ ਕਾਫ਼ੀ ਵਧਾਈ ਜਾ ਸਕਦੀ ਹੈ। ਛੋਟਾ ਜਿਹਾ ਦੇਸ਼ ਸ੍ਰੀਲੰਕਾ ਆਪਣੀ ਲੋੜਾਂ ਪੂਰੀਆਂ ਹੋਣ ਤੋਂ ਬਾਅਦ ਭਾਰਤ ਅਤੇ ਹੋਰ ਦੇਸ਼ਾਂ ਨੂੰ ਦਾਨ ਹੋਈਆਂ ਅੱਖਾਂ ਦਾਨ ਕਰਦਾ ਹੈ।

ਅੱਖਾਂ ਦਾਨ ਕਰਨ ਲਈ ਦਾਨੀ ਨੂੰ ਆਪਣੇ ਜਿਉਂਦੇ ਜੀਅ ਕਿਸੇ ਵੀ ਨੇਤਰਦਾਨ ਕੇਂਦਰ ਨੂੰ ਇੱਕ ਫਾਰਮ ਭਰ ਕੇ ਦੇਣਾ ਹੁੰਦਾ ਹੈ ਜਿਹੜਾ ਕਿ ਉਸ ਦੀ ਮੌਤ ਤੋਂ ਬਾਅਦ ਉਸ ਦੇ ਅੱਖਾਂ ਦਾਨ ਕਰਨ ਦੀ ਗਵਾਹੀ ਦਿੰਦਾ ਹੈ ਬੱਸ ਸ਼ਰਤ ਇਹ ਹੈ ਕਿ ਅੱਖਾਂ ਦਾਨ ਕਰਨ ਵਾਲੇ ਦੀ ਮੌਤ ਏਡਜ਼ ਜਾਂ ਹੈਪੇਟਾਈਟਸ ਦੀ ਬਿਮਾਰੀ ਨਾਲ ਨਾ ਹੋਈ ਹੋਵੇ। ਅੱਖਾਂ ਲੈਣ ਵੇਲੇ ਪੂਰੀ ਅੱਖ ਨਹੀਂ ਕੱਢੀ ਜਾਂਦੀ। ਅੱਖਾਂ ਦੀ ਪੁਤਲੀ ਉੱਪਰ ਸ਼ੀਸ਼ੇ ਵਰਗੀ ਇੱਕ ਪਰਤ ਹੁੰਦੀ ਹੈਂ ਜਿਸ ਨੂੰ ਕਾਰਨੀਆ ਕਹਿੰਦੇ ਹਨ ਸਿਰਫ਼ ਇਹ ਕਾਰਨੀਆ ਕੱਢ ਕੇ ਹੀ ਲੋੜਵੰਦ ਵਿਅਕਤੀ ਦੇ ਲਗਾਇਆ ਜਾਂਦਾ ਹੈ ਜੋ ਉਸ ਦੀ ਹਨੇਰੀ ਦੁਨੀਆ ਰੌਸ਼ਨ ਕਰ ਦਿੰਦਾ ਹੈ। ਮ੍ਰਿਤਕ ਵਿਅਕਤੀ ਦੇ ਨੇੜਲੇ ਸਹਿਯੋਗੀ ਇਹ ਧਿਆਨ ਰੱਖਣ ਕਿ ਮੌਤ ਤੋਂ ਫੌਰਨ ਬਾਅਦ ਆਈ ਬੈਂਕ ਨੂੰ ਸੰਪਰਕ ਕਰਨ ਕਿਉਂਕਿ ਮੌਤ ਤੋਂ ਅੱਠ ਘੰਟੇ ਦੇ ਅੰਦਰ-ਅੰਦਰ ਕਾਰਨੀਆ ਕੱਢ ਕੇ 24 ਘੰਟੇ ਦੇ ਅੰਦਰ-ਅੰਦਰ ਲੋੜਵੰਦ ਦੇ ਲਗਾਉਣਾ ਹੁੰਦਾ ਹੈ। ਕਿਸੇ ਵੀ ਉਮਰ ਦਾ ਵਿਅਕਤੀ, ਚਸ਼ਮੇ ਵਾਲਾ, ਸ਼ੂਗਰ ਰੋਗੀ, ਬਲੱਡ ਪ੍ਰੈਸ਼ਰ ਰੋਗੀ ਇਹ ਦਾਨ ਕਰ ਸਕਦਾ ਹੈ। ਮ੍ਰਿਤਕ ਦੇ ਨੇੜੇ ਦਾ ਪੱਖਾ ਬੰਦ ਕਰ ਦੇਣਾ ਚਾਹੀਦਾ ਹੈ ਅੱਖਾਂ ਬੰਦ ਕਰਕੇ ਗਿੱਲੀ ਰੂੰ ਜਾਂ ਗਿੱਲਾ ਸਾਫ਼ ਕੱਪੜਾ ਬਦਲ-ਬਦਲ ਕੇ ਰੱਖਦੇ ਰਹਿੰਦਾ ਚਾਹੀਦਾ ਹੈ ਤਾਂ ਜੋ ਪੁਤਲੀਆਂ ਠੰਡੀਆਂ ਅਤੇ ਤਰ ਰਹਿਣ। ਅੱਖਾਂ ਦਾਨ ਦਾ ਸੰਕਲਪ ਕਰਕੇ ਤੁਸੀਂ ਵੀ ਆਪਣਾ ਨਾਂਅ ਉਨ੍ਹਾਂ ਮਹਾਨ ਲੋਕਾਂ ਵਿੱਚ ਸ਼ਾਮਲ ਕਰ ਲਵੋ ਜੋ ਮਰ ਕੇ ਅੱਜ ਵੀ ਅਮਰ ਹਨ ਅਤੇ ਜਿੰਨ੍ਹਾਂ ਦੀਆਂ ਅੱਖਾਂ ਦੁਨੀਆਂ ਦੇ ਕੁਦਰਤੀ ਨਜ਼ਾਰੇ ਅੱਜ ਵੀ ਦੇਖ ਰਹੀਆਂ ਹਨ।

*ਮਿੰਨੀ ਕਹਾਣੀ*

## ਗੇਟ

*ਅਮਰੀਕ ਸਿੰਘ ਤਲਵੰਡੀ*

ਅੱਜ ਪਿੰਡ ਤੋਂ ਦੋ ਕਿਲੋਮੀਟਰ ਦੀ ਵਿੱਥ ਤੇ ਬਣੇ ਬੜੇ ਮਹਿੰਗੇ ਤੇ ਸ਼ਾਨਦਾਰ ਸੰਗਮਰਮਰੀ ਗੇਟ ਦੀ ਉਸਾਰੀ ਉਪਰੰਤ ਅਖੰਡ ਪਾਠ ਦਾ ਭੋਗ ਪਾਇਆ ਜਾ ਰਿਹਾ ਸੀ। ਵੱਖ-ਵੱਖ ਬੁਲਾਰੇ ਗੇਟ ਦਾ ਮਹੱਤਵ ਅਤੇ ਲੋੜ ਨੂੰ ਬੜੇ ਜ਼ੋਰ-ਸ਼ੋਰ ਨਾਲ ਦੱਸ ਰਹੇ ਸਨ। ਆਖਿਰ ਵਿੱਚ ਵਾਰੀ ਆਈ ਪਿੰਡ ਦੇ ਉੱਘੇ ਵਿਦਵਾਨ ਲੇਖਕ ਗੁਰਚਰਨ ਨੂਰਪੁਰੀ ਦੀ। ਉਸ ਨੇ ਉੱਠਣ ਸਾਰ ਹੀ ਆਖਿਆ ਕਿ, ''ਅੱਜ ਬੜਾ ਮੰਦਭਾਗਾ ਦਿਨ ਹੈ। ਜਿਸ ਦਿਨ ਮੇਰੇ ਪਿੰਡ ਵੱਲੋਂ ਕੀਤੀ ਮਹਿੰਗੀ ਫਜ਼ੂਲ-ਖਰਚੀ ਦੀ ਚਰਚਾ ਹੋ ਰਹੀ ਹੈ। ਮੈਂ ਪਿੰਡ ਵਾਲਿਆਂ ਨੂੰ ਪੁੱਛਦਾ ਹਾਂ ਕਿ ਮੈਨੂੰ ਦੱਸੋ ਕਿ ਇਸ ਗੇਟ ਦਾ ਕੀ ਮਹੱਤਵ ਹੈ ? ਇਸ ਦੀ ਕੀ ਲੋੜ ਸੀ ? ਇਸ ਨਾਲ ਪਿੰਡ ਦੀ ਕਿਹੜੀ ਸ਼ਾਨ ਵਧ ਗਈ ਹੈ ?'' ਸਾਰੇ ਚੁੱਪ ਛਾ ਗਈ ਸੀ। ''ਤੁਹਾਨੂੰ ਪਤਾ ਆਪਣੇ ਛੋਟੇ ਜਿਹੇ ਪਿੰਡ ਦੇ ਕਿੰਨੇ ਗਰੀਬ ਲੋਕਾਂ ਦੇ ਘਰ ਬਿਨਾਂ ਗੇਟ ਤੋਂ ਹਨ। ਤੁਸੀਂ ਇਸ ਬੇਲੋੜੇ ਗੇਟ ਤੇ ਲੱਖਾਂ ਰੁਪਏ ਖਰਚ ਕੇ ਸਗੋਂ ਟਾਹਰਾਂ ਮਾਰ ਰਹੇ ਹੋ। ਮੈਂ ਬੜੇ ਵਿਸ਼ਵਾਸ ਨਾਲ ਕਹਿੰਦਾ ਹਾਂ ਕਿ ਐਨੇ ਪੈਸੇ ਨਾਲ ਪਿੰਡ ਦੇ ਸਾਰੇ ਗਰੀਬ ਘਰਾਂ ਨੂੰ ਬੜੇ ਵਧੀਆ ਗੇਟ ਲੱਗ ਸਕਦੇ ਸਨ, ਜਿਨ੍ਹਾਂ ਦਾ ਕੋਈ ਮਹੱਤਵ ਹੋਣਾ ਸੀ, ਤੁਹਾਡੇ ਪਿੰਡ ਦੀ ਸ਼ਾਨ ਬਣਨੀ ਸੀ।''

''ਮੈਂ ਇਲਾਕਾ ਨਿਵਾਸੀਆਂ ਨੂੰ ਬੇਨਤੀ ਕਰਦਾ ਹਾਂ ਕਿ ਮੇਰੇ ਪਿੰਡ ਵੱਲੋਂ ਕੀਤੀ ਬੱਜਰ ਗਲਤੀ ਤੁਸੀਂ ਨਾ ਕਰਨੀ।'' ਗੇਟ ਬਣਾਉਣ ਵਾਲੀ ਕਮੇਟੀ ਨੂੰ ਇਹ ਸ਼ਬਦ ਧੁਰ ਅੰਦਰ ਤੱਕ ਵਿੰਨ੍ਹ ਗਏ ਸਨ, ਉਨ੍ਹਾਂ ਨੂੰ ਇੰਜ ਲੱਗ ਰਿਹਾ ਸੀ ਜਿਵੇਂ ਬਣਿਆ ਬਣਾਇਆ ਗੇਟ ਉਨ੍ਹਾਂ ਉੱਪਰ ਡਿੱਗ ਰਿਹਾ ਹੋਵੇ। ਉਹ ਰੀਸੋ ਰੀਸ ਅਤੇ ਬਿਨ੍ਹਾਂ ਸੋਚੇ-ਸਮਝੇ ਕੀਤੀ ਫਜ਼ੂਲ ਖਰਚੀ ਬਾਰੇ ਸੋਚ ਕੇ ਪਛਤਾ ਰਹੇ ਸਨ।



# ਪਾਠਕਾਂ ਦੀਆਂ ਰਾਵਾਂ

ਮੈਗਜ਼ੀਨ ਆਮ ਆਦਮੀ ਦੀ ਸਮਝ ਵਿੱਚ ਆਉਣ ਵਾਲਾ ਹੋਣਾ ਚਾਹੀਦਾ ਹੈ। ਸਿਧਾਂਤਕ ਅਤੇ ਜਿਆਦਾ ਗੁੰਝਲਦਾਰ ਗੱਲਾਂ ਮੈਗਜ਼ੀਨ ਦੀ ਬਜਾਏ ਕਿਤਾਬਾਂ ਵਿੱਚ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਮੈਗਜ਼ੀਨ ਵਿੱਚ ਕੁਝ ਵਿਸ਼ੇਸ ਲੇਖਕ ਹੀ ਭਾਰੂ ਨਹੀਂ ਰਹਿਣੇ ਚਾਹੀਦੇ ਸਗੋਂ ਨਵੇਂ ਨਵੇਂ ਲੇਖਕਾਂ ਨੂੰ ਉਤਸ਼ਾਹਿਤ ਕਰਨਾ ਚਾਹੀਦਾ ਹੈ। ਲੋਕ ਰੁਚੀ ਵਾਲੀ ਦਿਲਚਸਪ ਜਾਣਕਾਰੀ ਵਧੇਰੇ ਹੋਣੀ ਚਾਹੀਦੀ ਹੈ। ਹਰ ਅੰਕ ਵਿੱਚ ਕਿਸੇ ਚੰਗੀ ਪੁਸਤਕ ਦਾ ਰਿਵੀਊ ਛਾਪਿਆ ਜਾਵੇ।

*ਇਕਾਈ ਜੀਰਾ ਦੇ ਸਮੂਹ ਮੈਂਬਰਾਂ ਵੱਲੋਂ*
*ਸੰਪਾਦਕ ਨਾਲ ਵਿਸ਼ੇਸ ਮੀਟਿੰਗ ਵਿੱਚ ਦਿੱਤੇ ਗਏ ਸੁਝਾਅ*

ਇਸ ਵਾਰ ਦਾ ਅੰਕ ਬਹੁਤ ਸਲਾਹੁਣਯੋਗ ਰਿਹਾ, ਮੈਗਜ਼ੀਨ ਘਟ ਗਿਆ ਅਤੇ ਕਈ ਪਾਠਕ ਇਸਤੋਂ ਵਾਂਝੇ ਹੀ ਰਹੇ। ਡੇਰਿਆਂ ਵਿੱਚ ਵਧਦੀ ਭੀੜ ਅਤੇ ਕੋਕ-ਪੈਪਸੀ ਦਾ ਦੀਵਾਲਾ ਕੱਢਣ ਵਾਲਾ ਆਰਟੀਕਲ ਵਿਸ਼ੇਸ ਖਿੱਚ ਦਾ ਕਾਰਣ ਰਹੇ। ਹਰ ਅੰਕ ਤੇ ਇੰਨੀ ਮਿਹਨਤ ਕੀਤੀ ਜਾਵੇ ਤਾਂ ਹਰ ਵਰਗ ਵਿੱਚ ਤਰਕਸ਼ੀਲ ਹਰਮਨਪਿਆਰਾ ਬਣ੍ਹਣ ਵਿੱਚ ਦੇਰ ਨਹੀਂ ਲੱਗੇਗੀ।

*ਜਸਵੰਤ ਜੱਸ, ਫਰੀਦਕੋਟ*

ਪੰਜਾਬ ਦੇ ਗੰਭੀਰ ਹਲਾਤਾਂ ਦੀਆਂ ਲੋੜਾਂ ਨੂੰ ਮੁੱਖ ਰਖਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਤਰਕਸ਼ੀਲ ਸੁਸਾਇਟੀ ਭਾਰਤ ਦੇ ਆਗੂਆਂ ਨੇ ਬੜੀ ਸਿਆਣਪ ਅਤੇ ਸੂਝ ਬੂਝ ਤੋਂ ਕੰਮ ਲੈਕੇ ਸਮੁੱਚੀ ਲਹਿਰ ਨੂੰ ਇਕੋ ਝੰਡੇ ਹੇਠ ਇਕੱਠਾ ਕੀਤਾ ਹੈ ਇਸ ਲਈ ਅਸੀਂ ਪੰਜਾਬ ਦੇ ਤਰਕਸ਼ੀਲਾਂ ਨੂੰ ਮਬਾਰਕਬਾਦ ਦਿੰਦੇ ਹਾਂ। ਪਿਛਲੇ ਅੰਕ ਵਿੱਚ ਦੋ ਬਜ਼ੁਰਗਾਂ ਦੀ ਮੌਤ ਤੇ ਪਾਈਆਂ ਗਈਆਂ ਨਵੀਆਂ ਪਿਰਤਾਂ ਦੀਆਂ ਰਿਪੋਰਟਾਂ ਸਭ ਲਈ ਬੜੀਆਂ ਪ੍ਰੇਰਨਾਦਾਇਕ ਹਨ।

*ਜਸਵੰਤ ਚਾਹਲ ਮੱਤੀ, ਹਰਮੇਸ਼ ਕੁਮਾਰ, ਡਾ. ਯਾਦਵਿੰਦਰ ਸਿੰਘ*

ਤਰਕਸ਼ੀਲ ਮੈਗਜ਼ੀਨ ਪੜ੍ਹਨ ਨੇ ਸਾਡੇ ਰਹਿਣ ਸਹਿਣ ਤੇ ਕਾਫੀ ਪ੍ਰਭਾਵ ਪਾਇਆ ਹੈ। ਅਸੀਂ ਸਮਾਜ ਵਿੱਚ ਫੈਲੇ ਅੰਧਵਿਸ਼ਵਾਸਾਂ ਤੋਂ ਕਾਫੀ ਦੂਰ ਹੋ ਚੁੱਕੇ ਹਾਂ। ਮੈਂ ਫੌਜ ਵਿਚੋਂ ਰਿਟਾਇਰ ਹੋ ਕੇ ਪਿੰਡ ਵਿੱਚ ਰੈਡੀਮੇਡ ਕੱਪੜਿਆਂ ਦੀ ਦੁਕਾਨ ਕੀਤੀ। ਜਦੋਂ ਮੈਂ ਦੁਕਾਨ ਵਿੱਚ ਕਾਊਂਟਰ ਦਾ ਮੂੰਹ ਛਿਪਦੇ ਪਾਸੇ ਕੀਤਾ ਤਾਂ ਲੋਕਾਂ ਨੇ ਕਿਹਾ ਕਿ ਛਿਪਦੇ ਪਾਸੇ ਮੂੰਹ ਮਾੜਾ ਹੁੰਦਾ ਹੈ। ਪਰ ਮੈਂ ਤੁਹਾਡੇ ਵੱਲੋਂ ਮਿਲੀ ਸਿਖਿਆ ਅਨੁਸਾਰ ਅਜਿਹੇ ਅੰਧਵਿਸ਼ਵਾਸ ਨੂੰ ਨਕਾਰਦਿਆਂ ਹੋਇਆਂ ਮੂੰਹ ਛਿਪਦੇ ਪਾਸੇ ਹੀ ਕੀਤਾ।

*ਤੀਰਥ ਰੈਡੀਮੇਡ ਗਾਰਮੈਂਟਸ, ਘੱਗਾ*

ਸਤੰਬਰ ਅੰਕ ਦਾ ਸਾਰਾ ਮੈਟਰ ਜਾਣਕਾਰੀ ਭਰਪੂਰ ਸੀ। 'ਯੇਹ ਦਿਲ ਮਾਂਗੇ ਮੋਰ' ਵਰਗੇ ਲੇਖ ਇਸ ਅੰਕ ਦਾ ਸ਼ਿੰਗਾਰ ਸਨ। ਸਮਾਜ ਵਿਚਲੇ ਗਲਤ ਕੰਮਾਂ ਵਿਚਾਰਾਂ ਨੂੰ ਲੋਕਾਂ ਸਾਹਮਣੇ ਲਿਆਉਣ ਵਾਲੀਆਂ ਸੰਸਥਾਵਾਂ ਗਿਣਤੀ ਵਿੱ ਭਾਂਵੇਂ ਬਹੁਤ ਘੱਟ ਹਨ ਪਰ ਉਹ ਆਪਣੀ ਚਾਲੇ ਸਮਾਜ ਵਿੱਚ ਕੁਝ ਉਾਰੂ ਜਰੂਰ ਕਰ ਰਹੀਆਂ ਹਨ। ਸੰਪਾਦਕੀ ਹਰ ਤਰ੍ਹਾਂ ਨਾਲ ਲੋਕ ਮਨਾਂ ਨੂੰ ਝੰਜੋੜਣ ਦੇ ਕਾਬਲ ਸੀ। ਐਸ. ਬਰਜਿੰਦਰ ਦਾ ਪਿੰਡ ਦੀ ਸੱਥ ਚੋਂ ਵਧੀਆ ਲੱਗਿਆ। ਬਲਦੇਵ ਹਿਊਸਲਰ ਦੀ ਰਚਨਾ ਕਾਫੀ ਦਿਲਚਸਪ ਸੀ ਪਰ ਇਹ ਪਤਾ ਨਹੀਂ ਲੱਗ ਸਕਿਆ ਕਿ ਉਨ੍ਹਾਂ ਗੀਤਾ ਦੇ ਸਲੋਕਾਂ ਦੀ ਵਿਆਖਿਆ ਕਿਵੇਂ ਅਤੇ ਕੀ ਕੀਤੀ।

*ਮਾ. ਗੁਰਬਚਨ ਸਿੰਘ, ਸ. ਐ. ਸਕੂਲ, ਮਾਹੀ ਭੈਣੀ*

ਇਸ ਅੰਕ ਦੀ ਸੰਪਾਦਕੀ ਵਿੱਚ ਗਊ ਹੱਤਿਆ ਤੇ ਪਾਬੰਦੀ ਪਿੱਛੇ ਦੀ ਰਾਜਨੀਤਕ ਚਾਲ ਨੂੰ ਬਹੁਤ ਵਧੀਆ ਤਰ੍ਹਾਂ ਸਪਸ਼ਟ ਕੀਤਾ ਗਿਆ। ਮਹਾਂਰਾਸ਼ਟਰ ਦੀ ਬੁਵਾਬਾਜੀ ਵਿਰੋਧੀ ਸੰਘਰਸ਼ ਪ੍ਰੀਸ਼ਦ ਦੇ ਸੂਬਾ ਜਥੇਬੰਦਕ ਸਕੱਤਰ ਸ੍ਰੀ ਬਾਵਾਗੇ ਮਾਧਵ ਨਾਲ ਕੀਤੀ ਮੁਲਾਕਾਤ ਨੇ ਸਾਡਾ ਹੌਂਸਲ ਬਹੁਤ ਵਧਾਇਆ ਕਿ ਇਸ ਪਾਖੰਡ ਨਾਲ ਟੱਕਰ ਲੈਣ ਲਈ ਹੋਰ ਜਥੇਬੰਦੀਆਂ ਵੀ ਸੰਘਰਸ਼ਸ਼ੀਲ ਹਨ। ਲਾਈਲੱਗਤਾ ਮੂਰਖਤਾ ਦੀ ਨਿਸ਼ਾਨੀ ਵਿੱਚ ਰੁਪਿੰਦਰ ਰਮਨ ਨੇ ਬਹੁਤ ਵਧੀਆ ਵਿਚਾਰ ਪੇਸ਼ ਕੀਤੇ।

*ਕੁਲਦੀਪ ਗਰੇਵਰ, ਸਰਵਨ ਸਿੰਘ ਫਤਿਹਗੜ੍ਹ ਪੰਜਤੂਰ (ਮੋਗਾ)*

ਸੁਖਜੀਤ ਦੀ ਕਵਿਤਾ ਤੂੰ ਭਰਮ ਨਾ ਪਾਲ ਪੜ੍ਹ ਕੇ ਬਹੁਤ ਮਾਣ ਹੋਇਆ ਕਿ ਜਿਸਨੂੰ ਲੋਕ ਰੱਬ ਰੱਬ ਕਰਦੇ ਉਹ ਨਾਂ ਅਸੀਂ ਹੀ ਉਸਨੂੰ ਦਿੱਤਾ ਹੈ ਭਾਵ ਅਸੀਂ ਹੀ ਰੱਬ ਨੂੰ ਪੈਦਾ ਕੀਤਾ ਹੈ। ਇੱਕ ਸੁਝਾਅ ਹੈ ਕਿ ਕਹਾਣੀਆਂ ਵਿੱਚ ਇੱਕ ਕਾਰਟੂਨ ਫੋਟੋ ਵੀ ਛਾਪ ਦਿਆ ਕਰੋ ਇਸ ਨਾਲ ਪਾਠਕ ਪੜ੍ਹਨ ਵਿੱਚ ਜਿਆਦਾ ਦਿਲਚਸਪੀ ਲੈਣਗੇ।

*ਗੁਰਮੀਤ ਸਿੰਘ, ਪਿੰਡ ਦੁਤਾਲ, (ਪਟਿਆਲਾ)*

ਮੈਗਜ਼ੀਨ ਵਿੱਚ ਇਨਾਮੀ ਮੁਕਾਬਲੇ ਦੀ ਕਮੀ ਅਖਰਦੀ ਹੈ। ਮੈਗਜ਼ੀਨ ਦੀ ਉਤਸੁਕਤਾ ਵਧਾਉਣ ਲਈ ਕਿਸੇ ਅਜਿਹੇ ਇਨਾਮੀ ਮੁਕਾਬਲੇ ਨੂੰ ਸ਼ੁਰੂ ਕੀਤਾ ਜਾਵੇ ਜਿਸ ਵਿੱਚ ਸਾਹਿਤਕ ਰੁਚੀਆਂ ਵਾਲੇ ਆਮ ਪਾਠਕ ਦੀ ਸ਼ਮੂਲੀਅਤ ਹੋ ਸਕੇ।

*ਚਰਨਜੀਤ ਸਿੰਘ , ਤਿਲਕ ਨਗਰ, ਮੁਕਤਸਰ*

ਮੈਂ ਆਪਣੇ ਘਰ ਅਤੇ ਮੁਹੱਲੇ ਵਿੱਚ ਇਹ ਮੈਗਜ਼ੀਨ ਪੜ੍ਹਾਉਂਦਾ ਹਾਂ ਤਾਂ ਜੋ ਉਹ ਲੋਕ ਅੰਧਵਿਸ਼ਵਾਸਾਂ ਤੋਂ ਉਪਰ ਉਠ ਸਕਣ। ਸਤੰਬਰ ਅਕਤੂਬਰ ਦਾ ਅੰਕ ਬਹੁਤ ਗਿਆਨ ਵਰਧਕ ਸੀ। ਡੇਰਿਆਂ ਤੇ ਵਧ ਰਹੀ ਭੀੜ ਦੇ ਕੁਝ ਕਾਰਣ ਰਾਜਪਾਲ ਸਿੰਘ ਨੇ ਬਹੁਤ ਵਧੀਆ ਤਰੀਕੇ ਨਾਲ ਰੱਖੇ ਹਨ।

*ਸੁਖਵਿੰਦਰ ਸਿੰਘ, ਉੜਾਪੁੜ (ਨਵਾਂ ਸ਼ਹਿਰ)*

ਸਤੰਬਰ ਅਕਤੂਬਰ ਦਾ ਸਾਰਾ ਅੰਕ ਹੀ ਜਾਣਕਾਰੀ ਭਰਪੂਰ ਸੀ ਇਸ ਲਈ ਬੇਹੱਦ ਚੰਗਾ ਲੱਗਾ। ਮੈਂ ਇਸ ਵਿਚੋਂ

ਗਿਆਨ ਹਾਸਲ ਕਰਕੇ ਹੋਰ ਲੋਕਾਂ ਨਾਲ ਵੀ ਸਾਂਝਾ ਕਰਦਾ ਹਾਂ। ਇੱਕ ਸੁਝਾਅ ਹੈ ਕਿ ਅੱਖਰਾਂ ਨੂੰ ਥੋੜ੍ਹਾ ਜਿਹਾ ਮੋਟਾ ਕਰਕੇ ਛਾਪਿਆ ਜਾਵੇ ਤਾਂ ਜੋ ਬਜ਼ੁਰਗ ਲੋਕਾਂ ਨੂੰ ਪੜ੍ਹਨ ਵਿੱਚ ਸੌਖਿਆਈ ਰਹੇ।

*ਗੁਰਜੰਟ ਸਿੰਘ, ਪ੍ਰਭਜੋਤ ਕੌਰ, ਸੁਖਨਜੋਤ ਸਿੰਘ, ਅਰਸ਼ਦੀਪ ਕੌਰ, ਨਸਰਾਲੀ ਜਿਲ੍ਹਾ ਲੁਧਿਆਣਾ।*

ਸਤੰਬਰ ਅਕਤੂਬਰ ਅੰਕ ਪੜ੍ਹ ਕੇ ਬਹੁਤ ਸਕੂਨ ਪ੍ਰਾਪਤ ਹੋਇਆ। ਡੇਰਿਆਂ ਤੇ ਵਧ ਰਹੀ ਭੀੜ ਦੇ ਕਾਰਨਾਂ ਬਾਰੇ ਲਿਖਿਆ ਲੇਖ ਬਹੁਤ ਹੀ ਸਰਾਹੁਣਯੋਗ ਅਤੇ ਸਾਂਭਣਯੋਗ ਹੋ ਨਿਬੜਿਆ। ਸਮਸ਼ੇਰ ਸਿੰਘ ਜਗੇੜਾ ਬਾਰੇ ਲਿਖਿਆ ਲੇਖ ਪੜ੍ਹ ਕੇ ਅਜਿਹੇ ਢੌਂਗੀਆਂ ਬਾਰੇ ਹੋਰ ਵੀ ਨਫਰਤ ਪੈਦਾ ਹੋ ਗਈ। ਪਿੰਡ ਦੀ ਸੱਥ ਦਾ ਵਿਸ਼ਾ ਬਹੁਤ ਹੀ ਦਿਲਚਸਪ ਸੀ। ਮੈਂ ਇਹ ਮੈਗਜ਼ੀਨ ਹੋਰ ਲੋਕਾਂ ਨੂੰ ਵੀ ਪੜ੍ਹਾਉਂਦਾ ਹਾਂ ਅਤੇ ਹੁਣ ਤੱਕ ਲੱਗਭੱਗ 50 ਲੜਕੇ ਲੜਕੀਆਂ ਨੂੰ ਤਰਕਸ਼ੀਲ ਲਹਿਰ ਨਾਲ ਜੋੜ ਚੁੱਕਾ ਹਾਂ।

*ਗਗਨਦੀਪ ਸਿੰਘ, ਸਵਰਨਜੀਤ ਸਿੰਘ, ਪਰਮਦੀਪ ਸਿੰਘ, ਨਸਰਾਲੀ (ਲੁਧਿਆਣਾ)*

ਵਹਿਮਾਂ ਭਰਮਾਂ ਵਾਲੇ ਇਸ ਸਮਾਜ ਨੂੰ ਬਦਲਣ ਲਈ ਤਰਕਸ਼ੀਲ ਜਿਹੇ ਪਰਚੇ ਦੀ ਬਹੁਤ ਲੋੜ ਸੀ। ਤੁਸੀਂ ਆਪਣਾ ਕਰਤਵ ਪਾਲਣ ਜਾਰੀ ਰੱਖਣਾ। ਮੈਨੂੰ ਤੁਹਾਡੀਆਂ ਸਰਗਰਮੀਆਂ ਚੰਗੀਆਂ ਲਗਦੀਆਂ ਹਨ। ਮੈਂ ਖੁਦ ਇੱਕ ਨਾਸਤਿਕ ਆਦਮੀ ਹਾਂ। ਦੇਵੀ ਦੇਵਤਾ ਤਾਂ ਕੀ ਮੈਨੂੰ ਕਿਸੇ ਰੱਬ ਵਿੱਚ ਵੀ ਕੋਈ ਵਿਸ਼ਵਾਸ ਨਹੀਂ। ਇਹ ਉਸ ਟੀਚਰ ਕਰਮ ਚੰਦ ਦੀ ਸਿਖਿਆ ਸੀ, ਜਿਸਤੋਂ ਮੈਂ ਤੀਜੀ ਚੌਥੀ ਜਮਾਤ ਵਿੱਚ ਪੜ੍ਹਿਆ। ਮਾਸਟਰ ਜੀ ਨੇ ਸਾਨੂੰ ਸਮਝਾਉਣਾ ਕਿ ਜਿਵੇਂ ਇੱਕ ਦਰਖਤ ਬੀਜ ਤੋਂ ਪੈਦਾ ਹੁੰਦਾ ਹੈ, ਜਿੰਨਾਂ ਚਿਰ ਉਸਨੂੰ ਖੁਰਾਕ ਪਹੁੰਚਦੀ ਰਹਿੰਦੀ ਹੈ ਉਹ ਜਿਉਂਦਾ ਰਹਿੰਦਾ ਹੈ, ਜਦੋਂ ਜੜ੍ਹਾਂ ਖੁਰਾਕ ਲੈਣੀਆਂ ਬੰਦ ਕਰ ਦਿੰਦੀਆਂ ਹਨ ਤਾਂ ਉਹ ਸੁੱਕ ਜਾਂਦਾ ਹੈ ਭਾਵ ਮਰ ਜਾਂਦਾ ਹੈ। ਆਦਮੀ ਦੀ ਜ਼ਿੰਦਗੀ ਵੀ ਇਸੇ ਤਰ੍ਹਾਂ ਹੈ, ਇਹ ਨਾ ਕਿਧਰੋਂ ਆਇਆ ਸੀ ਨਾ ਕਿਧਰੇ ਗਿਆ ਹੈ। ਇਥੇ ਹੀ ਜੰਮਦਾ ਹੈ ਅਤੇ ਇਥੇ ਹੀ ਮਰ ਜਾਂਦਾ ਹੈ। ਕੁਦਰਤ ਇਸਦੀ ਪਾਲਣਾ ਕਰਦੀ ਹੈ ਗੈਬੀ ਸ਼ਕਤੀਆਂ ਨਹੀਂ।

*ਰਾਮ ਸਰੂਪ ਅਣਖੀ, ਬਰਨਾਲਾ।*

*ਇਉਂ ਵੀ ਹੁੰਦੈ*

## ਪੀਰਾਂ ਦੇ ਚਿਰਾਗ ਨੇ ਪਰਿਵਾਰ ਦੇ 3 ਜੀਆਂ ਦੀ ਜਾਨ ਲਈ

ਅੰਮ੍ਰਿਤਸਰ ਸ਼ਹਿਰ ਦੇ ਕਟੜਾ ਬੱਘੀਆਂ ਇਲਾਕੇ ਵਿੱਚ 5 ਸਤੰਬਰ ਨੂੰ ਤੜਕਸਾਰ ਇੱਕ ਘਰ ਵਿੱਚ ਬਲਦੇ ਚਿਰਾਗ ਕਾਰਨ ਜ਼ਬਰਦਸਤ ਅੱਗ ਲੱਗ ਜਾਣ ਕਰਕੇ ਘਰ ਵਿੱਚ ਸੁੱਤੇ ਪਰਿਵਾਰ ਦੇ ਤਿੰਨ ਜੀਅ ਬੁਰੀ ਤਰ੍ਹਾਂ ਝੁਲਸਣ ਅਤੇ ਸਾਹ ਘੁੱਟਣ ਉਪਰੰਤ ਦਮ ਤੋੜ ਗਏ। ਇਹ ਦਰਦਨਾਕ ਹਾਦਸਾ ਕਟੜਾ ਬੱਘੀਆਂ ਦੀ ਗਲੀ ਕੱਕਿਆਂ ਵਿੱਚ ਸਥਿਤ ਇੱਕ ਤਿੰਨ ਮੰਜ਼ਿਲਾ ਘਰ ਵਿੱਚ ਵਾਪਰਿਆ। ਇਸ ਘਰ ਵਿੱਚ ਬ੍ਰਿਜ ਮੋਹਨ ਨਾਮਕ ਵਿਅਕਤੀ ਆਪਣੀ ਪਤਨੀ ਅਤੇ ਲੜਕੀ ਸਮੇਤ ਰਹਿੰਦਾ ਸੀ, ਜਦ ਕਿ ਸਭ ਤੋਂ ਹੇਠਲੀ ਮੰਜ਼ਿਲ ਵਿੱਚ ਉਸਦੇ ਭਰਾ ਦਾ ਪਰਿਵਾਰ ਸੀ। ਬੀਤੀ ਰਾਤ ਬ੍ਰਿਜ ਮੋਹਨ (42 ਸਾਲ), ਉਸਦੀ ਪਤਨੀ (36) ਅਤੇ ਲੜਕੀ ਨੈਨਸੀ (4) ਸਭ ਤੋਂ ਉਪਰਲੀ ਮੰਜ਼ਿਲ ਵਿੱਚ ਸੁੱਤੇ ਹੋਏ ਸਨ ਅਤੇ ਕੱਲ੍ਹ ***ਵੀਰਵਾਰ ਹੋਣ ਕਰਕੇ ਪਰਿਵਾਰ ਨੇ ਪ੍ਰਚੱਲਿਤ ਅੰਧਵਿਸ਼ਵਾਸ਼ਾਂ ਕਾਰਨ ਕਮਰੇ ਵਿੱਚ ਚਿਰਾਗ (ਦੀਵਾ) ਬਾਲਿਆ ਹੋਇਆ ਸੀ*** ਕਿ ਤੜਕਸਾਰ 3.50 ਵਜੇ ਦੇ ਕਰੀਬ ਕਿਸੇ ਕਾਰਨ ਇਹ ਦੀਵਾ ਹੇਠਾਂ ਡਿੱਗ ਪਿਆ। ਇਸ ਕਾਰਨ ਹੇਠਾਂ ਪਏ ਸਮਾਨ ਨੂੰ ਅੱਗ ਲੱਗ ਗਈ। ਉਸ ਦੇ ਨੇੜੇ ਹੀ ਗੈਸ ਦਾ ਇੱਕ ਛੋਟਾ ਸਿਲੰਡਰ ਪਿਆ ਹੋਇਆ ਸੀ, ਜੋ ਅੱਗ ਦੇ ਸੇਕ ਨਾਲ ਫਟ ਗਿਆ। ਸਿਲੰਡਰ ਦੇ ਫਟ ਜਾਣ ਨਾਲ ਅੱਗ ਸਾਰੇ ਕਮਰੇ ਵਿੱਚ ਭੜਕ ਪਈ ਅਤੇ ਬ੍ਰਿਜ ਮੋਹਨ, ਉਸਦੀ ਪਤਨੀ ਅਤੇ ਲੜਕੀ ਇਸਦੀ ਲਪੇਟ ਵਿੱਚ ਆ ਗਏ। ਅੱਗ ਦੀਆਂ ਲਪਟਾਂ, ਧੂੰਆਂ ਅਤੇ ਚੀਕ ਚਿਹਾੜਾ ਵੇਖਣ ਸੁਣਨ ਤੋਂ ਬਾਅਦ ਮੁਹੱਲਾ ਵਾਸੀਆਂ ਨੇ ਇਕੱਠੇ ਹੋ ਕੇ ਅੱਗ ਬੁਝਾਉਣ ਦੀ ਕੋਸ਼ਿਸ਼ ਕੀਤੀ। ਉਦੋਂ ਤੱਕ ਬ੍ਰਿਜ ਮੋਹਨ ਬੁਰੀ ਤਰ੍ਹਾਂ ਝੁਲਸ ਕੇ ਦਮ ਤੋੜ ਚੁੱਕਾ ਸੀ ਜਦ ਕਿ ਉਸਦੀ ਪਤਨੀ ਕਿਰਨ ਬਾਲਾ ਅਤੇ ਮਾਸੂਮ ਬੱਚੀ ਨੈਨਸੀ ਗੰਭੀਰ ਹਾਲਤ ਵਿੱਚ ਸਹਿਕ ਰਹੀਆਂ ਸਨ। ਮਾਂ ਬੇਟੀ ਨੂੰ ਤੁਰੰਤ ਗੁਰੂ ਨਾਨਕ ਦੇਵ ਹਸਪਤਾਲ ਲਿਜਾਇਆ ਗਿਆ, ਜਿਥੇ ਡਾਕਟਰਾਂ ਨੇ ਦੋਵਾਂ ਨੂੰ ਮ੍ਰਿਤਕ ਐਲਾਨ ਦਿੱਤਾ।

**ਸੇਵਾ**

"ਵੇ ਨਾਰ੍ਹੀ...... ਡੁੱਬ ਜਾਣਿਆ, ਉੱਠਣਾ ਨੀ, ਦੇਖ ਬਾਹਰ ਕਿੱਡਾ ਦਿਨ ਚੜ੍ਹ ਆਇਆ। ਜਾਹ ਜਾ ਕੇ ਬੁੱਢੇ ਨੂੰ ਚਾਹ ਦੇ ਆ ਤੱਤੀ ਕਰਕੇ।" ਦੀਪੋ ਖਿਝੀ-ਖਪੀ ਇੱਕੋ ਸਾਹੇ ਬੋਲੀ ਜਾ ਰਹੀ ਸੀ। "ਲੋਕੀਂ ਤਾਂ ਕਦੋਂ ਦੇ ਡੇਰੇ ਪਹੁੰਚ ਗਏ ਹੋਣੇ ਆ। ਇਥੇ ਘਰ ਸਿਆਪੇ ਨੀ ਮੁੱਕਣੇ। ਮੈਂ ਤਾਂ ਕਹਿਨੀ ਆਂ ਛਿੰਦੀਏ ਸਕੂਲ ਜਾਣ ਨੂੰ ਰਹਿਣ ਦੇ ਭਾਵੇਂ ਅੱਜ। ਮੈਂ ਭਾਈ ਸੇਵਾ ਤੇ ਜ਼ਰੂਰ ਜਾਣਾ, ਕਿਤੇ ਕਰਮਾਂ ਨਾਲ ਮਿਲਦੀ ਆ ਸੰਤਾਂ ਦੀ ਚਰਨ ਧੂੜ।"

"ਲੈ ਬੀਬੀ ਬੋਰਡ ਦੇ ਪਰਚੇ ਨੇ ਮੇਰੇ। ਮੈਂ ਨੀ ਜਾਣਾ ਮੈਂ ਤਾਂ...।" "ਨੀ ਮੇਰੀ ਰਾਣੀ ਧੀ, ਕੁਝ ਨੀ ਹੁੰਦਾ ਇੱਕ ਦਿਨ ਨਾਲ ਮਾਹ੍ਰਾਜ ਆਪੇ ਜਾਣੀ ਜਾਣ ਨੇ, ਕੋਈ ਨੂੰ ਸੁੱਖਣਾ ਸੁੱਖ ਦੂੰ ਓਥੇ, ਤੇਰੇ ਪੇਪਰਾਂ 'ਚ ਫਸਟ ਆਉਣ ਦੀ। ਲੈ ਫੜ ਉਏ ਚਾਹ ਭੱਜ ਕੇ ਦੇ ਆ ਆਪਣੇ ਬਾਬੇ ਨੂੰ। ਕਦੋਂ ਦਾ ਵੇਖਦਾ ਹੋਣਾ ਅੱਖਾਂ ਟੱਡ ਕੇ। ਨਾਲੇ ਕਹਿਦੀਂ ਕਿ ਗੋਲੀਆਂ ਵੀ ਚਾਹ ਨਾਲ ਈ ਲੈ ਲੂਗਾ। ਹੁਣ ਬੁੱਢੇ ਵਾਰੇ ਦੁੱਧ ਪੀ ਕੇ ਗੱਡਾ ਨੀ ਖਿੱਚਣਾ ਉਹਨੇ। ਦੁੱਧ ਤਾਂ ਜਵਾਂ ਈ ਥੋੜ੍ਹਾ ਦਿੱਤਾ ਚੰਦਰੀ ਨੇ, ਪਤਾ ਨੀ ਕੀਹਦੀ ਨਜ਼ਰੇ ਚੜ੍ਹੀ ਆ।" ਕਾੜ੍ਹੇ ਦੁੱਧ ਦੀ ਬੋਤਲ ਤੇ ਟੱਬਰ ਦੇ ਮੂੰਹੋਂ ਖੋਹ ਖਿੱਚ ਕੇ ਜੋੜਿਆ ਦੇਸੀ ਘਿਓ ਦਾ ਡੱਬਾ ਸੁੱਚੇ ਹੱਥੀਂ ਝੋਲੇ ਵਿੱਚ ਪਾਉਂਦੀ ਬੋਲੀ ਜਾ ਰਹੀ ਸੀ। ਫੇਰ ਕੁੜੀ ਨੂੰ ਹਦਾਇਤ ਕਰ, "ਘਰ ਦਾ ਖਿਆਲ ਰੱਖੀਂ, ਲੜੀਂ ਨਾ ਵੀਰੇ ਨਾਲ," ਚੁੰਨੀ ਦਾ ਪੱਲਾ ਸਵਾਰਦੀ ਦੀਪੋ ਦੇਹਲੀਓਂ ਬਾਹਰ ਡੇਰੇ ਨੂੰ ਨਿਕਲ ਤੁਰੀ।

*ਬਲਜੀਤ ਸਿੰਘ ਬਿੱਟੂ, ਜਸਵਿੰਦਰ ਸਿੰਘ*



# ਜੀਵਾਂ ਨੂੰ ਵੀ ਜਿਉਣ ਦਾ ਅਧਿਕਾਰ ਹੈ - ਗਜ਼ੇਂਦਰ ਸੁਰਕਾਰ

*ਰਾਮ ਸਵਰਨ*

ਵਿਗਿਆਨਕ ਸੋਚ ਦੇ ਪ੍ਰਚਾਰ-ਪਾਸਾਰ 'ਚ ਜੁਟੀਆਂ ਦੇਸ਼ ਭਰ ਦੀਆਂ ਮਾਨਵਤਾਵਾਦੀ ਜਥੇਬੰਦੀਆਂ ਵਿੱਚੋਂ ਅੰਧ-ਸ਼ਰਧਾ ਨਿਰਮੂਲਨ ਸੰਮਤੀ ਮਹਾਰਾਸ਼ਟਰ ਦਾ ਨਿਵੇਕਲਾ ਸਥਾਨ ਹੈ। ਜਨਤਕ ਅਧਾਰ ਵਾਲੀ ਇਸ ਜਥੇਬੰਦੀ ਦੀ ਵਿਲੱਖਣਤਾ ਇਹ ਵੀ ਹੈ ਕਿ ਇਸਦੇ ਕਾਮੇ ਅੰਧਵਿਸ਼ਵਾਸਾਂ ਦੇ ਖਾਤਮੇ ਲਈ ਕੰਮ ਕਰਨ ਦੇ ਨਾਲ-ਨਾਲ ਵਾਤਾਵਰਣ ਸੁਰੱਖਿਆ, ਸਿਹਤ ਸੰਭਾਲ, ਪ੍ਰਦੂਸ਼ਣ ਦੀ ਰੋਕਥਾਮ ਅਤੇ ਜੀਵਾਂ ਦੀ ਰੱਖਿਆ ਲਈ ਵੀ ਕੰਮ ਕਰਦੇ ਹਨ। ਇਸ ਸਾਲ ਦੇ ਆਰੰਭ ਵਿੱਚ ਸੰਮਤੀ ਦੇ ਈਚਲ-ਕਰੰਜੀ ਵਿਖੇ ਹੋਏ ਸਮਾਗਮ ਦੌਰਾਨ ਮਹਾਰਾਸ਼ਟਰ ਦੇ ਵਿੱਚ 'ਸੱਪ ਵਿਸ਼ੇਸ਼ਗ' ਨੌਜਵਾਨ ਗਜ਼ੇਂਦਰ ਸੁਰਕਾਰ ਨਾਲ ਗੱਲਬਾਤ ਹੋਈ। ਕਈ ਸਮਾਜ ਸੇਵੀ ਸੰਸਥਾਵਾਂ ਨਾਲ ਜੁੜਿਆ ਇਹ ਨੌਜਵਾਨ ਅੰਧ-ਸ਼ਰਧਾ ਨਿਰਮੂਲਨ ਸੰਮਤੀ ਦਾ ਸਰਗਰਮ ਵਰਕਰ ਹੈ। ਸੰਮਤੀ ਲਈ ਕੰਮ ਕਰਦਿਆਂ ਉਸਨੇ ਸੱਪਾਂ ਦੀ ਸੁਰੱਖਿਆ, ਸੱਪਾਂ ਨੂੰ ਪਾਲਣ-ਪੋਸ਼ਣ ਅਤੇ ਸੱਪਾਂ ਸਬੰਧੀ ਪਾਏ ਜਾਂਦੇ ਭਰਮ-ਭੁਲੇਖਿਆਂ ਨੂੰ ਦੂਰ ਕਰਨਾ ਆਪਣਾ ਜੀਵਨ ਮਨੋਰਥ ਬਣਾ ਲਿਆ ਹੈ।

ਗਜ਼ੇਂਦਰ ਅਨੁਸਾਰ ਸੱਪ ਦਾ ਜਨਮ 10 ਕਰੋੜ ਸਾਲ ਪਹਿਲਾਂ ਹੋਇਆ ਮੰਨਿਆ ਜਾਂਦਾ ਹੈ। ਸੱਪ ਮਨੁੱਖ ਦਾ ਪਹਿਲਾ ਸ਼ਿੰਗਾਰ ਹੈ। ਪੁਰਾਤਨ ਮੂਰਤੀ ਕਲਾ ਵਿੱਚ ਆਦਮੀ ਦੇ ਗਲੇ ਦਾ ਸ਼ਿੰਗਾਰ ਸੱਪ ਨੂੰ ਹੀ ਬਣਾਇਆ ਜਾਂਦਾ ਹੈ। ਬਾਦਸ਼ਾਹਾਂ ਦੇ ਮੁਕਟ ਵਿੱਚ ਸ਼ਾਨ ਤੇ ਸ਼ਿੰਗਾਰ ਵਜੋਂ ਸੱਪ ਦਾ ਨਿਸ਼ਾਨ ਬਣਿਆ ਹੁੰਦਾ ਸੀ। ਸੱਪਾਂ ਬਾਰੇ ਗਜ਼ੇਂਦਰ ਸੁਰਕਾਰ ਦੀ ਜਾਣਕਾਰੀ ਹਾਸਲ ਗਿਆਨ ਤੇ ਤਜਰਬੇ ਉੱਪਰ ਅਧਾਰਿਤ ਹੈ। ਉਸ ਅਨੁਸਾਰ ਪੂਰੇ ਭਾਰਤ ਵਿੱਚ 500 ਕਿਸਮ ਦੇ ਸੱਪ ਮਿਲਦੇ ਹਨ ਜਿਨ੍ਹਾਂ ਵਿੱਚੋਂ 12 ਕਿਸਮਾਂ ਦੇ ਜ਼ਮੀਨ ਤੇ ਮਿਲਣ ਵਾਲੇ ਜ਼ਹਿਰੀਲੇ ਸੱਪ ਹਨ। ਅਜਿਹੇ ਜ਼ਹਿਰੀਲੇ ਸੱਪਾਂ ਵਿੱਚੋਂ ਕੋਬਰਾ, ਕਰੇਟ (ਮਨਿਆਰ) ਤੇ ਰਸੇਲ ਵਾਈਪਰ ਦੇ ਨਾਂ ਵਰਣਨਯੋਗ ਹਨ। ਕੋਬਰਾ ਤਿੰਨ ਕਿਸਮ ਦਾ ਹੁੰਦਾ ਹੈ। ਫਨ ਵਾਲਾ, ਕਾਲੇ, ਭੂਰੇ ਰੰਗ ਦਾ, ਫ਼ਨ ਉੱਪਰ ਮੋਰ ਦੇ ਪੰਖ ਦਾ ਨਿਸ਼ਾਨ ਹੁੰਦਾ ਹੈ। ਕਰੇਟ (ਮਨਿਆਰ) ਖ਼ਤਰਨਾਕ ਤੇ ਜ਼ਹਿਰੀਲਾ ਸੱਪ ਹੁੰਦਾ ਹੈ। ਇਹ ਕਾਲੇ ਰੰਗ ਦਾ, ਚਿੱਟੇ ਰੰਗ ਦੀਆਂ ਲਕੀਰਾਂ ਵਾਲਾ ਹੁੰਦਾ ਹੈ। ਤ੍ਰਿਕੋਣੇ ਮੂੰਹ ਵਾਲਾ ਰਸੇਲ ਵਾਈਪਰ ਚੱਲਣ ਵਿੱਚ ਸੁਸਤ ਹੁੰਦਾ ਹੈ। ਇਸਦੇ ਸਰੀਰ ਤੇ ਤਿੰਨ ਲਾਈਨਾਂ ਵਿੱਚ ਧੱਬੇ ਹੁੰਦੇ ਹਨ। ਜਿਹੜੇ ਸੱਪ ਜ਼ਹਿਰੀਲੇ ਨਹੀਂ ਹੁੰਦੇ ਉਨ੍ਹਾਂ ਵਿੱਚੋਂ ਰੈਟ ਸਨੇਕ ਪ੍ਰਮੁੱਖ ਹੈ ਜਿਸਨੂੰ ਚੂਹੇ ਖਾਣਾ ਵੀ ਕਿਹਾ ਜਾਂਦਾ ਹੈ। ਇਹ ਤੇਜ਼ ਰੀਂਗਦਾ ਹੈ। ਵਾਟਰ ਸਨੇਕ ਭਾਵ ਪਾਣੀ ਵਾਲਾ ਸੱਪ ਮੱਛਰਾਂ ਦੇ ਅੰਡੇ ਖਾ ਕੇ ਮਨੁੱਖ ਪ੍ਰਤੀ ਆਪਣੀ ਮਿੱਤਰਤਾ ਦਰਸਾਉਂਦਾ ਹੈ। ਸੱਪ ਕੁਦਰਤ ਦੀ 'ਫੂਡ ਚੇਨ' ਦਾ ਇੱਕ ਅਹਿਮ ਅੰਗ ਹੈ। ਜ਼ਿਆਦਾਤਰ ਸੱਪ ਚੂਹੇ ਖਾ ਕੇ ਗੁਜ਼ਾਰਾ ਕਰਦੇ ਹਨ। ਇੱਕ ਸੱਪ ਇੱਕ ਹਫ਼ਤੇ ਵਿੱਚ ਔਸਤਨ ਦੋ ਚੂਹੇ ਖਾਂਦਾ ਹੈ ਜਦਕਿ ਚੂਹਿਆਂ ਦੀ ਇੱਕ ਜੋੜੀ ਸਾਲ ਵਿੱਚ 900 ਚੂਹੇ ਪੈਦਾ ਕਰਦੀ ਹੈ। ਇੱਕ ਸੱਪ ਨੂੰ ਮਾਰਨ ਦਾ ਮਤਲਬ ਹੈ ਘੱਟੋ ਘੱਟ 100 ਚੂਹਿਆਂ ਨੂੰ ਅਨਾਜ ਦੀ ਬਰਬਾਦੀ ਕਰਨ ਲਈ ਖੁੱਲ੍ਹੇ ਛੱਡਣਾ। ਸਰਕਾਰੀ ਅੰਕੜਿਆਂ ਅਨੁਸਾਰ ਇੱਕ ਸਾਲ ਵਿੱਚ ਚੂਹੇ 30 ਹਜ਼ਾਰ ਟਨ ਅਨਾਜ ਖਾ ਜਾਂਦੇ ਹਨ। ਸੱਪਾਂ ਨੂੰ ਮਾਰਨ ਨਾਲ ਧਰਤੀ 'ਤੇ ਚੂਹਿਆਂ ਦੀ ਗਿਣਤੀ ਵਧੇਗੀ। ਜਿਸ ਨਾਲ ਅਨਾਜ ਦੀ ਪੈਦਾਵਾਰ ਘਟੇਗੀ ਤੇ ਮਨੁੱਖ ਦੇ ਜੀਵਨ ਨੂੰ ਖ਼ਤਰਾ ਵਧੇਗਾ। ਇਸ ਲਈ ਸੱਪਾਂ ਨੂੰ ਮਾਰਨਾ ਨਹੀਂ ਚਾਹੀਦਾ।

ਸੱਪ ਆਪਣੀ ਸੁਰੱਖਿਆ ਲਈ ਹੀ ਹਮਲਾ ਕਰਦਾ ਹੈ। ਕੋਈ ਵੀ ਸੱਪ ਛੇੜੇ ਬਿਨਾਂ ਡੰਗ ਨਹੀਂ ਮਾਰਦਾ। ਸੱਪ ਗੰਦਗੀ ਵਿੱਚ ਨਹੀਂ ਰਹਿੰਦਾ। ਸਰਦੀ ਦੇ ਦੋ ਤਿੰਨ ਮਹੀਨੇ ਬਾਹਰ ਨਹੀਂ ਨਿਕਲਦਾ। ਉਹ ਬਿਨਾਂ ਕੁਝ ਖਾਧਿਆਂ ਪੀਤਿਆਂ ਆਪਣੇ ਸਰੀਰ ਅੰਦਰਲੀ ਚਰਬੀ ਦੇ ਸਹਾਰੇ ਹੀ ਜਿਉਂਦਾ ਹੈ।

ਸੱਪਾਂ ਨੂੰ ਫੜ੍ਹਨ, ਪਾਲਣ ਅਤੇ ਸਟੇਜ ਸ਼ੋਅ ਕਰਨ ਬਾਰੇ ਗਜ਼ੇਂਦਰ ਸੁਰਕਾਰ ਨੇ ਦਿਲਚਸਪ ਜਾਣਕਾਰੀ ਦਿੱਤੀ। ਇਸ ਕੰਮ ਵਿੱਚ ਨਿਪੁੰਨਤਾ ਹਾਸਲ ਕਰਨ ਲਈ ਉਸਨੇ ਤਿੰਨ ਸਾਲ ਦੀ ਟਰੇਨਿੰਗ ਲਈ। ਉਸ ਅਨੁਸਾਰ ਢੰਗ ਤਰੀਕੇ ਸਿੱਖਣ ਉਪਰੰਤ ਸੱਪਾਂ ਨੂੰ ਫੜਨਾ ਕੋਈ ਮੁਸ਼ਕਿਲ ਕੰਮ ਨਹੀਂ। ਉਹ ਸੱਪਾਂ ਨੂੰ ਘਰਾਂ, ਦੁਕਾਨਾਂ ਅਤੇ ਖੇਤਾਂ ਵਿੱਚੋਂ ਫੜ੍ਹਦੇ ਹਨ। ਸੱਪਾਂ ਨੂੰ ਫੜ੍ਹ ਕੇ ਆਪਣੇ ਪਾਸ ਰੱਖਦੇ ਹਨ। ਉਸ ਕੋਲ ਆਪਣੇ ਘਰ 15 ਕਿਸਮਾਂ ਦੇ ਸੱਪ ਹਨ ਜਿਨ੍ਹਾਂ ਦਾ ਠੀਕ ਢੰਗ ਨਾਲ ਪਾਲਣ ਪੋਸ਼ਣ ਕੀਤਾ ਜਾਂਦਾ ਹੈ। ਸੱਪਾਂ ਨੂੰ ਲੱਕੜੀ ਦੇ ਬਕਸੇ ਵਿੱਚ ਰੱਖਿਆ ਜਾਂਦਾ ਹੈ, ਬਕਸੇ ਵਿੱਚ ਰੇਤ, ਟਹਿਣੀਆਂ, ਪੱਤੇ ਤੇ ਪੱਥਰ ਆਦਿ ਰੱਖੇ ਜਾਂਦੇ ਹਨ ਅਤੇ ਖਾਣ ਲਈ ਚੂਹੇ, ਛਿਪਕਲੀ ਅਤੇ ਕੋਹੜ ਕਿਰਲੇ ਦਿੱਤੇ ਜਾਂਦੇ ਹਨ। ਸੱਪਾਂ ਦੀ ਸਵੇਰੇ ਸ਼ਾਮ ਸਾਂਭ-ਸੰਭਾਲ ਲਈ ਦੋ ਘੰਟੇ ਲਗਦੇ ਹਨ। ਸੱਪਾਂ ਨੂੰ ਸਾਫ਼ ਪਾਣੀ ਨਾਲ ਧੋ ਕੇ ਕੁਝ ਸਮਾਂ ਧੁੱਪ ਵਿੱਚ ਰੱਖਿਆ ਜਾਂਦਾ ਹੈ। ਸੱਪ ਤੇਜ਼ ਧੁੱਪ ਸਹਿਣ ਨਹੀਂ ਕਰਦਾ। ਸੱਪ ਨੂੰ ਫੜ੍ਹਨ ਉਪਰੰਤ ਉਸਦੀ ਜ਼ਹਿਰ ਦੀ ਥੈਲੀ ਨਹੀਂ ਕੱਢੀ ਜਾਂਦੀ ਕਿਉਂਕਿ ਅਜਿਹਾ ਕਰਨ ਨਾਲ ਸੱਪ ਖਾਧਾ ਪੀਤਾ ਹਜ਼ਮ ਕਰਨ ਦੇ ਸਮਰੱਥ ਨਹੀਂ ਰਹਿੰਦਾ। ਜੇਕਰ ਕਿਤੋਂ ਜ਼ਖਮੀ ਸੱਪ ਮਿਲ ਜਾਵੇ ਤਾਂ ਉਸਦਾ ਠੀਕ ਢੰਗ ਨਾਲ ਇਲਾਜ ਕਰਦੇ ਹਨ। ਲੋਕਾਂ ਵਿੱਚ ਸੱਪਾਂ ਸਬੰਧੀ ਪਾਏ ਜਾਂਦੇ ਭਰਮ ਭੁਲੇਖੇ ਦੂਰ ਕਰਨ ਲਈ ਸਕੂਲਾਂ, ਕਾਲਜਾਂ ਅਤੇ ਮੇਲਿਆਂ ਵਿੱਚ ਸ਼ੋਅ ਕੀਤੇ ਜਾਂਦੇ ਹਨ। ਦਰਸ਼ਕਾਂ ਨੂੰ ਸਭ ਤੋਂ ਵੱਡੀ ਹੈਰਾਨੀ ਤਾਂ ਇਹ ਹੁੰਦੀ ਹੈ ਕਿ ਜਿਉਂਦੇ ਜਾਗਦੇ ਸੱਪਾਂ ਨੂੰ ਸਟੇਜ ਤੇ ਉਨ੍ਹਾਂ ਸਾਹਮਣੇ ਪੇਸ਼ ਕਰਕੇ ਕਰਤਬ ਵਿਖਾਉਣ ਦੇ ਨਾਲ-ਨਾਲ ਜਾਣਕਾਰੀ ਵੀ ਦਿੱਤੀ ਜਾਂਦੀ ਹੈ। ਦਰਸ਼ਕਾਂ ਲਈ ਇਹ ਕਾਰਜ ਨਿਵੇਕਲਾ ਹੋਣ ਕਰਕੇ ਉਹ ਦਿਲਚਸਪੀ ਨਾਲ ਇਸਨੂੰ

ਵੇਖਦੇ ਹਨ। ਗਜੇਂਦਰ ਸੁਰਕਾਰ ਹੁਣ ਤੱਕ ਅਜਿਹੇ ਸੈਂਕੜੇ ਸ਼ੋਅ ਕਰ ਚੁੱਕਾ ਹੈ।

ਉਸਦਾ ਮੰਨਣਾ ਹੈ ਕਿ ਸੱਪ ਮਨੁੱਖ ਦਾ ਦੁਸ਼ਮਣ ਹਰਗਿਜ਼ ਨਹੀਂ ਇਹ ਤਾਂ ਮਿੱਤਰਾਂ ਦੀ ਕਤਾਰ ਵਿੱਚ ਆਉਂਦਾ ਹੈ। ਅਸੀਂ ਸੱਪ ਨੂੰ ਵੇਖਦੇ ਸਾਰ ਹੀ ਉਸਨੂੰ ਮਾਰਨ ਲਈ ਅਹੁਲਦੇ ਹਾਂ। ਸੱਪ ਤੋਂ ਬਚਣ ਤੇ ਉਸਨੂੰ ਬਚ ਕੇ ਨਿਕਲ ਜਾਣ ਦਾ ਮੌਕਾ ਹੀ ਨਹੀਂ ਦਿੰਦੇ ਕਿਉਂਕਿ ਸੱਪਾਂ ਪ੍ਰਤੀ ਸਾਡੇ ਮਨ ਵਿੱਚ ਡਰ ਵਸਿਆ ਹੋਇਆ ਹੈ। ਸੱਪ ਨੂੰ ਮਾਰਨਾ ਨਹੀਂ ਚਾਹੀਦਾ ਸਗੋਂ ਉਸਤੋਂ ਬਚਣ ਲਈ ਕੁਝ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ। ਖੇਤ ਕੰਮ ਕਰਦਿਆਂ, ਦਰੱਖਤਾਂ ਦੇ ਝੁੰਡ 'ਚ ਜਾਂਦਿਆਂ ਤੇ ਖਾਲੀ ਸੁੰਨੀਆਂ ਥਾਵਾਂ ਤੋਂ ਕੁਝ ਲੱਭਦਿਆਂ ਹੱਥ ਵਿੱਚ ਸੋਟੀ ਜ਼ਰੂਰ ਰੱਖਣੀ ਚਾਹੀਦੀ ਹੈ। ਰਾਤ ਨੂੰ ਸੋਟੀ ਦੇ ਨਾਲ ਬੈਟਰੀ ਵੀ ਰੱਖਣੀ ਚਾਹੀਦੀ ਹੈ। ਪੈਰਾਂ ਵਿੱਚ ਜੁੱਤੀ ਅਵੱਸ਼ ਪਹਿਨਣੀ ਚਾਹੀਦੀ ਹੈ। ਹਨੇਰੇ ਵਿੱਚ ਜਦ ਕੁਝ ਨਜ਼ਰ ਨਾ ਆਉਂਦਾ ਹੋਵੇ, ਸੋਟੀ ਦਾ ਖੜਾਕ ਕਰਕੇ ਤੁਰਨਾ ਚਾਹੀਦਾ ਹੈ। ਅਜਿਹਾ ਕਰਨ ਨਾਲ ਸੱਪ ਪਹਿਲਾਂ ਹੀ ਰਸਤੇ ਵਿੱਚੋਂ ਪਾਸੇ ਹਟ ਜਾਂਦਾ ਹੈ। ਕੁਦਰਤ ਦੇ ਪ੍ਰਬੰਧ ਨੂੰ ਕਾਇਮ ਰੱਖਣ ਲਈ ਸੱਪ ਦਾ ਜ਼ਿੰਦਾ ਰਹਿਣਾ ਬਹੁਤ ਜ਼ਰੂਰੀ ਹੈ। ਉਂਜ ਵੀ ਮਨੁੱਖ ਵਾਂਗ ਜੀਵ-ਜੰਤੂਆਂ ਨੂੰ ਵੀ ਜਿਉਣ ਦਾ ਅਧਿਕਾਰ ਹੈ।

ਗੁਜੇਂਦਰ ਨੇ ਦੱਸਿਆ ਕਿ ਸੱਪ ਕਦੇ ਦੁੱਧ ਨਹੀਂ ਪੀਂਦਾ, ਉਸਦੇ ਸਰੀਰ ਦੀ ਰਚਨਾ ਦੁੱਧ ਨੂੰ ਹਜ਼ਮ ਕਰਨ ਵਾਲੀ ਨਹੀਂ ਹੈ। ਸੱਪ ਹਰਕਤ ਕਰਨ ਵਾਲੇ ਜੀਵ-ਜੰਤੂ ਨੂੰ ਹੀ ਖਾਂਦਾ ਹੈ। ਸੱਪ ਦੇ ਜਾਨੀ-ਦੁਸ਼ਮਣ ਚੀਲ੍ਹ, ਗਿਰਝ, ਮੋਰ ਅਤੇ ਉੱਲੂ ਵੀ ਹਰਕਤ ਵਿੱਚ ਰਹਿਣ ਵਾਲੇ ਹਨ ਇਸ ਲਈ ਸੱਪ ਦਾ ਸਾਰਾ ਧਿਆਨ ਹਰਕਤ ਵਿੱਚ ਹੀ ਲੱਗਾ ਰਹਿੰਦਾ ਹੈ। ਆਪਣੇ ਪਾਸ ਪਾਲੇ ਸੱਪਾਂ ਬਾਰੇ ਉਸਨੇ ਦੱਸਿਆ ਕਿ ਉਹ ਲੰਬਾ ਸਮਾਂ ਸੱਪਾਂ ਨੂੰ ਆਪਦੇ ਪਾਸ ਨਹੀਂ ਰੱਖਦੇ। ਜਦ ਨਵੇਂ ਸੱਪ ਫੜ੍ਹਦੇ ਹਨ ਤਾਂ ਪੁਰਾਣਿਆਂ ਨੂੰ ਛੱਡ ਦਿੰਦੇ ਹਨ। ਮਹਾਰਾਸ਼ਟਰ ਵਿੱਚ ਉਨ੍ਹਾਂ ਦੇ ਸੰਪਰਕ ਵਿਚਲੇ ਤੇ ਮਿਸ਼ਨ ਨੂੰ ਜਾਨਣ ਵਾਲੇ ਲੋਕ ਸੱਪ ਨੂੰ ਮਾਰਨ ਦੀ ਬਜਾਏ ਉਨ੍ਹਾਂ ਨੂੰ ਸੱਪ ਫੜ੍ਹਨ ਲਈ ਬੁਲਾਉਂਦੇ ਹਨ। ਅਜਿਹਾ ਮੌਕਾ ਕਦੇ ਨਹੀਂ ਆਇਆ ਜਦ ਸੱਪ ਫੜ੍ਹਿਆ ਨਾ ਗਿਆ ਹੋਵੇ ਜਾਂ ਉਸਨੇ ਡੰਗ ਮਾਰਿਆ ਹੋਵੇ।

ਸਰਕਾਰਾਂ ਦੀ ਅਣਗਹਿਲੀ ਤੇ ਸਿਹਤ ਵਿਭਾਗ ਦੀ ਨਾਕਾਮੀ ਸਦਕਾ ਸਰਕਾਰੀ ਹਸਪਤਾਲਾਂ ਵਿੱਚ ਐਂਟੀ ਸਨੇਕ ਸੀਰਪ ਮੌਜੂਦ ਨਾ ਹੋਣ ਕਰਕੇ ਜ਼ਹਿਰੀਲੇ ਸੱਪਾਂ ਦੁਅਰਾ ਡੰਗੇ ਲੋਕਾਂ ਨੂੰ ਮੌਤ ਦਾ ਸ਼ਿਕਾਰ ਬਣਨਾ ਪੈਂਦਾ ਹੈ। ਸੱਪਾਂ ਬਾਰੇ ਲੋੜੀਂਦੀ ਜਾਣਕਾਰੀ ਨਾ ਹੋਣ ਤੇ ਸੱਪਾਂ ਦੇ ਡੱਸਣ ਤੇ ਉਹ ਭਰਮ ਭੁਲੇਖਿਆਂ ਵਿੱਚ ਫਸ ਜਾਂਦੇ ਹਨ। ਭਾਵੇਂ ਸੈਂਕੜੇ ਲੋਕੀਂ ਜ਼ਹਿਰੀਲੇ ਸੱਪਾਂ ਦੇ ਡੱਸਣ ਤੇ ਸਮੇਂ ਸਿਰ ਡਾਕਟਰੀ ਸਹਾਇਤਾ ਨਾ ਮਿਲਣ ਤੇ ਮੌਤ ਦੇ ਮੂੰਹ ਵਿੱਚ ਜਾਂਦੇ ਹਨ ਪਰ ਗਜੇਂਦਰ ਸੁਰਕਾਰ ਦਾ ਮੰਨਣਾ ਹੈ ਕਿ ਇਸ ਵਿੱਚ ਕਸੂਰ ਸੱਪਾਂ ਦਾ ਨਹੀਂ, ਮਨੁੱਖ ਦਾ ਹੈ। ਸੱਪਾਂ ਨੂੰ ਮਾਰਨ ਦਾ ਮਤਲਬ ਹੈ, ਕੁਦਰਤ ਦੇ ਪ੍ਰਬੰਧ ਵਿੱਚ ਸਿੱਧੀ ਦਖਲਅੰਦਾਜ਼ੀ। ਇਸੇ ਦਖਲਅੰਦਾਜ਼ੀ ਕਾਰਨ ਅਜੋਕਾ ਮਨੁੱਖ ਪਹਿਲਾਂ ਹੀ ਅਨੇਕਾਂ ਮੁਸ਼ਕਿਲਾਂ ਦਾ ਸ਼ਿਕਾਰ ਹੈ। ਜੇਕਰ ਲੋਕਾਂ ਪਾਸ ਸੱਪਾਂ ਬਾਰੇ ਤੇ ਇਲਾਜ ਸਬੰਧੀ ਜਾਣਕਾਰੀ ਹੋਵੇ ਤੇ ਸਮੇਂ ਸਿਰ ਸਹਾਇਤਾ ਮਿਲੇ ਤਾਂ ਅਜਿਹੀਆਂ ਮੌਤਾਂ ਨੂੰ ਅਸਾਨੀ ਨਾਲ ਰੋਕਿਆ ਜਾ ਸਕਦਾ ਹੈ।

ਉਸਨੂੰ ਸੱਪਾਂ ਦੀ ਸੇਵਾ-ਸੰਭਾਲ ਸਬੰਧੀ ਆਪਣੇ ਪਰਿਵਾਰ ਦਾ ਪੂਰਾ ਸਹਿਯੋਗ ਹੈ। ਆਪਣੇ ਪਾਸ ਰੱਖੇ ਸੱਪਾਂ ਦੀ ਦੇਖ-ਭਾਲ ਸੁਚੱਜੇ ਢੰਗ ਨਾਲ ਕਰਕੇ ਹੀ ਆਪਣੇ ਮਿਸ਼ਨ ਨੂੰ ਆਮ ਲੋਕਾਂ ਤੱਕ ਪਹੁੰਚਾ ਰਿਹਾ ਹੈ। ਉਸਨੂੰ ਇਸ ਗੱਲ ਦੀ ਅਥਾਹ ਤਸੱਲੀ ਤੇ ਖੁਸ਼ੀ ਹੈ ਕਿ ਉਹ ਸਮਾਜ ਵਿੱਚੋਂ ਸੱਪਾਂ ਬਾਰੇ ਭਰਮ ਭੁਲੇਖੇ ਦੂਰ ਕਰਨ ਤੇ ਜੀਵ-ਜੰਤੂਆਂ ਦੀ ਸੁਰੱਖਿਆ ਲਈ ਚੇਤਨਾ ਪੈਦਾ ਕਰਨ ਦਾ ਮਹੱਤਵਪੂਰਨ ਕੰਮ ਕਰ ਰਿਹਾ ਹੈ।

ਗੁਜੇਂਦਰ ਆਪਣੇ ਇਸ ਮਿਸ਼ਨ ਨੂੰ ਦੇਸ਼ ਦੇ ਹਰ ਕੋਨੇ ਵਿੱਚ ਲਿਜਾਣ ਦੀ ਇੱਛਾ ਰੱਖਦਾ ਹੈ। ਅੰਧ-ਸ਼ਰਧਾ ਨਿਰਮੂਲਨ ਸੰਮਤੀ ਦੇ ਯਤਨਾਂ ਤੇ ਅਗਵਾਈ ਨਾਲ ਉਹ ਆਪਣੇ ਰਾਜ ਮਹਾਰਾਸ਼ਟਰ ਦੇ ਦੂਰ-ਦੁਰਾਡੇ ਖੇਤਰਾਂ ਤੱਕ ਪਹੁੰਚ ਕਰ ਰਿਹਾ ਹੈ। ਇਸ ਕ੍ਰੰਮ ਵਿੱਚ ਲੋਕਾਂ ਤੋਂ ਮਿਲਦਾ ਅਥਾਹ ਪਿਆਰ ਸਤਿਕਾਰ ਤੇ ਲੋਕਾਂ ਦੀ ਜਾਗ ਰਹੀ ਚੇਤਨਾ ਉਸ ਲਈ ਪ੍ਰੇਰਨਾ ਸਰੋਤ ਹੈ। ਇਸੇ ਲਈ ਉਹ ਆਪਣੀ ਮਜ਼ਬੂਤ ਇੱਛਾ ਸ਼ਕਤੀ ਨਾਲ ਇਸ ਕੰਮ ਵਿੱਚ ਜੁਟਿਆ ਹੋਇਆ ਹੈ।

## ਸ਼ੋਕ ਸਮਾਚਾਰਾਂ ਬਾਰੇ ਜਰੂਰੀ ਨੋਟ

ਮੌਤ ਚਾਹੇ ਕਿਸੇ ਵੀ ਉਮਰ ਵਿੱਚ ਆਵੇ ਇਹ ਉਸਦੇ ਨੇੜਲੇ ਸਬੰਧੀਆਂ ਅਤੇ ਜਾਣੂ ਸੱਜਣਾਂ ਲਈ ਹਮੇਸ਼ਾਂ ਦੁਖਦਾਈ ਹੁੰਦੀ ਹੈ। ਸਾਨੂੰ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਅਤੇ ਸਾਡੇ ਹੋਰ ਪਾਠਕਾਂ ਵੱਲੋਂ ਅਜਿਹੀਆਂ ਮੌਤਾਂ ਦੇ ਸ਼ੋਕ ਸਮਾਚਾਰ ਅਕਸਰ ਪ੍ਰਾਪਤ ਹੁੰਦੇ ਰਹਿੰਦੇ ਹਨ। ਅਸੀਂ ਆਪਣੇ ਪਾਠਕਾਂ ਦੇ ਪਰਿਵਾਰ ਵਿੱਚ ਹੋਣ ਵਾਲੀਆਂ ਮੌਤਾਂ ਦੇ ਦੁੱਖ ਦੇ ਅਹਿਸਾਸ ਨੂੰ ਤਾਂ ਸਦਾ ਮਹਿਸੂਸ ਕਰਦੇ ਹਾਂ ਪਰ ਇਨ੍ਹਾਂ ਸਾਰੇ ਸ਼ੋਕ ਸਮਾਚਾਰਾਂ ਨੂੰ ਮੈਗਜ਼ੀਨ ਵਿੱਚ ਸਥਾਨ ਦੇਣਾ ਸੰਭਵ ਨਹੀਂ ਹੁੰਦਾ। ਸ਼ੋਕ ਸਮਾਚਾਰ ਪ੍ਰਕਾਸ਼ਿਤ ਕਰਨ ਲਈ ਹੇਠ ਲਿਖੇ ਅਨੁਸਾਰ ਪਹਿਲ ਦਿੱਤੀ ਜਾਂਦੀ ਹੈ।

- ਮੌਤ ਸਮੇਂ ਅੱਖਾਂ ਦਾਨ, ਸਰੀਰ ਦਾਨ ਜਾਂ ਹੋਰ ਕੋਈ ਰਾਹ ਦਰਸਾਊ ਕਦਮ ਚੁਕਿਆ ਗਿਆ ਹੋਵੇ।
- ਮੌਤ ਉਪਰੰਤ ਕੀਤੀਆਂ ਜਾਣ ਵਾਲੀਆਂ ਰਵਾਇਤੀ ਧਾਰਮਿਕ ਰਸਮਾਂ ਨੂੰ ਤਿਆਗ ਕੇ ਸਾਰਥਿਕ ਸ਼ੋਕ ਸਮਾਗਮ ਕਰਵਾਇਆ ਗਿਆ ਹੋਵੇ ਜੋ ਹੋਰ ਲੋਕਾਂ ਲਈ ਮਿਸਾਲ ਬਣੇ।
- ਮ੍ਰਿਤਕ ਖੁਦ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਹੋਵੇ।
- ਇਸ ਤੋਂ ਇਲਾਵਾ ਕਿਸੇ ਤਰਕਸ਼ੀਲ ਦੇ ਪਰਿਵਾਰਕ ਮੈਂਬਰ ਜਾਂ ਨੇੜਲੇ ਸਬੰਧੀ ਦੀ ਬੇਵਕਤੀ ਅਤੇ ਦੁਖਦਾਈ ਹਾਦਸੇ ਵਾਲੀ ਮੌਤ ਤੇ ਵੀ ਸ਼ੋਕ ਸੰਦੇਸ਼ ਮੈਗਜ਼ੀਨ ਵਿੱਚ ਪ੍ਰਕਾਸ਼ਿਤ ਕੀਤਾ ਜਾਂਦਾ ਹੈ।

*ਅਦਾਰਾ ਤਰਕਸ਼ੀਲ*



# ਪਿੰਡ ਦੀ ਸੱਥ 'ਚੋਂ

*ਐੱਸ. ਬਰਜਿੰਦਰ*

**ਬਾਬਾ ਮੋਹਣਾ** : .....ਹੋਰ ਵੀ ਪਾੜ੍ਹਿਆ, ਕੀ ਹਾਲ-ਚਾਲ ਆ ? ਆਜਾ ਬਹਿਜਾ, ਸਾਹ ਲੈ ਲਿਆ ਕਰ ਬਿੰਦ। ਐਨੀ ਤਮ੍ਹਾਂ ਨਾ ਕਰਿਆ ਕਰ। ਤੇਰੇ ਵਰਗੇ ਅੱਜ-ਕੱਲ੍ਹ ਦੇ ਪੜ੍ਹੇ-ਲਿਖੇ ਮੁੰਡੇ ਤਾਂ ਊਂਈ ਡੱਕਾ ਨੀ ਤੋੜ ਕੇ ਦੂਹਰਾ ਕਰਦੇ ਪਰ ਇੱਕ ਤੂੰ ਆਂ, ਪਹਿਲਾਂ ਨੌਕਰੀ ਕਰਕੇ ਘਰੇ ਆਉਂਨਾ, ਫਿਰ ਬੰਨ੍ਹ ਕੇ ਸਾਫ਼ਾ ਸਿਰ ਤੇ ਜਟਕੇ ਕੰਮ 'ਚ ਜੁਟ ਜਾਨੈ। ਤੈਨੂੰ ਤਾਂ ਪਾੜ੍ਹਿਆਂ ਆਲ੍ਹਾ ਭੋਰਾ ਵੀ ਪਾਹ ਨੀ ਲੱਗਿਆ।

**ਦਿਲਬਾਗ** : ਬਾਬਾ ਜੀ, ਕੰਮ ਤਾਂ ਬੰਦੇ ਦੇ ਕਰਮ ਹੁੰਦੇ ਆ, ਨਾਲੇ ਕੰਮ ਕਰਨ ਨਾਲ ਸਰੀਰ ਵੀ ਠੀਕ ਰਹਿੰਦੈ। ਇਹ ਵਿਹਲੜ ਮੁੰਡ੍ਹੀਰ ਘਰੋਂ ਲਿੱਪਾ-ਪੋਚੀ ਕਰਕੇ ਪੜ੍ਹਨ ਨਿਕਲਦੇ ਆ ਐਕਟਰਾਂ ਆਂਗੂੰ ਤੇ ਸਾਰੀ ਦਿਹਾੜੀ ਕੁੜੀਆਂ-ਕੱਤਰੀਆਂ ਮਗਰ ਮਿੱਟੀ ਫੱਕਦੇ ਰਹਿੰਦੇ ਆ ਤੇ ਜਾਂ ਫਿਰ ਨਸ਼ਿਆਂ ਤੇ ਲੱਗੇ ਹੋਏ ਆ। ਜ਼ਿੰਦਗੀ 'ਚ ਕੀ ਬਣਨਾ, ਕੀ ਕਰਨਾ ਚਾਹੀਦਾ, ਏਹਦੇ ਬਾਰੇ ਸੋਚਣ ਦੀ ਵੇਹਲ ਨੀ ਮੁੰਡ੍ਹੀਰ ਕੋਲ। ਨਾ ਘਰਦਿਆਂ ਨਾਲ ਭੋਰਾ ਹੱਥ-ਪੱਲਾ ਵਟਾਉਂਦੇ ਆ, ਨਾ ਬਾਹਰ ਕੁਸ਼ ਕਰਨ ਜੋਗੇ ਆ।

**ਜਲੌਰ** : ਸੋਚਣਾ-ਸੂਚਣਾ ਕੀ ਸਵਾਹ ਸੱਤਾਂ ਚੁੱਲ੍ਹਿਆਂ ਦੀ ! ਰਹਿੰਦੀ-ਖੂੰਹਦੀ ਕਸਰ ਕੱਢਤੀ ਇਹਨਾਂ ਟੀ. ਵੀ. ਤੇ ਗਾਉਣ ਆਲਿਆਂ ਨੇ। ਮੁੰਡ੍ਹੀਰ ਦੇ ਦਿਮਾਗਾਂ 'ਚ ਤੁੰਨ-ਤੁੰਨ ਕੇ ਤਾਂ ਟੀ.ਵੀ. ਆਲੇ 'ਬਿਨਾਂ ਘੱਗਰੀਆਂ ਆਲੀਆਂ' ਭਰੀ ਜਾਂਦੇ ਆ। ਊਂ ਵੀ ਮੁੰਡ੍ਹੀਰ ਨੂੰ ਨਸ਼ਿਆਂ ਨੇ ਕੰਮ-ਕਾਰ ਕਰਨ ਜੋਗੇ ਛੱਡਿਆ ਕਿੱਥੇ ਆ। ਸਰੀਰ ਤਾਂ ਹੋਏ ਪਏ ਆ ਖੋਖਲੇ। ਹੁਣ ਤਾਂ ਮੁੰਡ੍ਹੀਰ ਦਾ ਧੋਬੀ ਦੇ ਕੁੱਤੇ ਤੋਂ ਭੈੜਾ ਹਾਲ ਹੋਇਆ ਪਿਆ।

**ਤੇਜਾ** : ਓ ਕਿਸੇ ਘਰ-ਘਾਟ ਦੇ ਨਾ ਹੋਣ ਕਰਕੇ ਈ ਹੁਣ ਭਈਏ ਵਧਦੇ ਜਾਂਦੇ ਆ। ਆਪਣੇ ਪਹਿਲਾਂ ਖੇਤਾਂ 'ਚ ਕੰਮ ਕਰਦੇ ਸੀ ਭਈਏ। ਹੁਣ ਇਹਨਾਂ ਨਲੈਕਾਂ ਦੀ ਵਜ੍ਹਾ ਕਰਕੇ ਘਰਾਂ ਵਿੱਚ ਵੜਗੇ। ਪੱਠੇ ਭਈਏ ਪਾਉਂਦੇ, ਧਾਰਾਂ ਕੱਢਦੇ, 'ਗਾਹਾਂ ਰਸੋਈ 'ਚ ਰੱਖਕੇ ਆਉਂਦੇ ਆ, ਹੋਰ ਤਾਂ ਹੋਰ ਹੁਣ ਬੁੜ੍ਹੀਆਂ ਵਾਸਤੇ ਦੁੱਧ ਵੀ ਰਿੜਕ ਦਿੰਦੇ ਆ। ਲੁਧਿਆਣੇ ਤਾਂ ਐਨਾ ਭਈਆਖਾਨਾ, ਮੈਂ ਆਹਨਾਂ ਆਉਂਦੇ ਦਿਨਾ 'ਚ ਇਹਨਾਂ ਦਾ ਇੱਕ ਐਮ. ਐਲ. ਏ. ਖੜ੍ਹਿਆ ਕਰੂ।

**ਬਾਬਾ ਮੋਹਣਾ** : ਐਮ. ਐਲ. ਏ. ਬਣਕੇ ਇਹ, ਤੇਰਾ ਖਿਆਲ ਆ ਘੱਟ ਕਰਨਗੇ ਕਿਤੇ ? ਜਿਹੋ-ਜਿਹੀਆਂ ਢੇਕ ਚਾਲੀਆਂ ਆਪਣੇ ਆਲ੍ਹੇ ਕਰਦੇ ਆ ਉਹੋ ਜਿਹੀਆਂ ਇਹ ਕਰਨ ਲੱਗ ਪੈਣਗੇ। ਇਹ ਜਾਤਾਂ ਤੇ ਧਰਮਾਂ ਦੀ ਸਿਆਸਤ ਆਪਣੇ ਮੁਲਕ ਦਾ ਭੱਠਾ ਬਿਠਾ ਕੇ ਹਟੂ ਤੇਜਾ ਸਿਆਂ।

**ਜਲੌਰ** : ਆਪਣੀ ਕੀ ਸਿਆਸਤ ਆ ਮੁਲਕ ਦੀ ! ਜੇ 'ਕਾਲੀ ਹਾਰਗੇ ਤਾਂ 'ਕਾਲੀਆਂ ਤੇ ਕੁਵੱਖਤੀ ਜੇ ਕਾਂਗਰਸੀ ਹਾਰਗੇ ਤਾਂ ਕਾਂਗਰਸੀਆ ਤੇ ਕੁਵੱਖਤੀ। ਇਹ ਸਿਆਸਤ ਥੋੜ੍ਹੇ। ਇਹ ਤਾਂ ਨਿਰਾ ਲੁੱਚਪੁਣਾ ਆ, ਕਮੀਨਾਪੁਣਾ। ਹੁਣ ਜੇ ਕਾਂਗਰਸ ਸਰਕਾਰ 'ਚ ਕੋਈ 'ਕਾਲੀ ਸਰਪੰਚ ਬਣ ਗਿਆ ਤਾਂ ਉਹਨੂੰ ਬੰਦਾ ਈ ਨੀ ਸਮਝਦੇ ਉਹਨਾਂ ਦੇ ਭਾਅ ਦਾ ਪਿੰਡ 'ਚ ਕੋਈ ਬੰਦਾ ਈ ਨੀ ਵਸਦਾ। ਗ੍ਰਾਂਟਾਂ ਦੇ ਗੱਫੇ ਦੇਹ ਕਾਂਗਰਸੀ ਸਰਪੰਚ ਨੂੰ। ਏਵੇਂ 'ਕਾਲੀ ਕਰਦੇ ਰਹੇ ਏਹਦੇ 'ਚ ਦੱਸੋ ਆਮ ਲੋਕਾਂ ਦਾ ਕੀ ਕਸੂਰ ?

**ਦਿਲਬਾਗ** : ਬਾਬਾ ਜੀ ਗੱਲ ਕੀਤੀ ਅੱਗੇ ਹੋ ਜਾਂਦੀ ਆ, ਮੇਰੇ ਤੋਂ ਰਿਹਾ ਨੀ ਜਾਂਦਾ, ਹੁਣ ਆਪਣੇ ਪਿੰਡ ਦੀ ਗੱਲ ਆ। ਆਪਣੇ ਪਿੰਡ ਦੇ ਸਿਆਣੇ-ਬਿਆਣੇ ਬਜ਼ੁਰਗ ਆ ਹਰੀ ਸਿਓਂ, ਉਹਦੇ ਆਖੇ ਲੱਗ ਕੇ ਕਿਤੇ ਕਿਸੇ ਲੀਡਰ ਨੇ ਸਕੂਲ ਆਸਤੇ ਪੰਜਾਹ ਹਜ਼ਾਰ ਦਾਨ ਕਰਤਾ। ਹੁਣ ਹਰੀ ਸਿਓਂ ਏਸ ਗੱਲ ਤੇ ਅੜਿਆ ਬਈ 'ਕਾਲੀ ਸਰਪੰਚ ਖੁਦ ਸਾਡੇ ਘਰ ਆ ਕੇ ਮਿੰਨਤ ਤਰਲਾ ਕਰੇ, ਨਤੀਜਾ ਕੀ ਨਿਕਲਿਆ, ਉਸ ਬੰਦੇ ਨੇ ਸਾਫ਼ ਜਵਾਬ ਦੇਤਾ ਪੈਸਿਆਂ ਤੋਂ। ਹੁਣ ਦੱਸੋ ਐਹੋ-ਜਿਹੀ ਸਿਆਸਤ ਦਾ ਪਿੰਡ ਨੂੰ ਕੀ ਫ਼ਾਇਦਾ ਹੋਇਆ।

**ਬਾਬਾ ਮੋਹਣਾ** : ਆਪਣੀ ਸਿਆਸਤ ਤਾਂ ਤੂੰ ਦੇਖੀ ਜਾਨੈ ਤੇਜਾ ਸਿਆਂ ਤੇਰੀ ਬਾਦਲ ਸਰਕਾਰ ਨੇ ਕਿਹੋ ਜਿਹਾ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਚਲਾਇਆ ਸੀ? ਹੁਣ ਜਦੋਂ ਕੋਈ ਹਿਸਾਬ-ਕਿਤਾਬ ਪੁੱਛਣ ਆਲ੍ਹਾ ਉੱਠ ਖੜ੍ਹਾ ਹੋਇਆ ਤਾਂ ਬਾਦਲ ਸਾਹਿਬ ਮੱਲੋ-ਜ਼ੋਰੀ ਟੌਹੜੇ ਨਾਲ ਏਕਤਾ ਕਰੀ ਜਾਂਦੈ। ਕਦੀ ਮਨੁੱਖੀ ਅਧਿਕਾਰ ਕਮਿਸ਼ਨ ਕੋਲ ਜਾਂਦੈ, ਬਈ ਬਚਾਲੋ, ਕਦੇ ਪੰਥ ਨੂੰ ਖਤਰੇ ਦੀ ਦੁਹਾਈ ਪਾਉਂਦੈ। ਜਿੰਨਾ ਚਿਰ ਕੁਰਸੀ ਥੱਲੇ ਹੁੰਦੀ ਆ ਓਨਾ ਚਿਰ ਪੰਥ ਨੂੰ ਕੋਈ ਖਤਰਾ ਨੀ ਹੁੰਦਾ। ਜਦੋਂ ਮਾੜੀ ਜਿਹੀ ਕੁਰਸੀ ਡੋਲੀ ਪੰਥ ਉਦੋਂ ਹੀ ਖਤਰੇ 'ਚ ਆ ਜਾਂਦੈ।

**ਦਿਲਬਾਗ** : ਬਾਬਾ ਜੀ ਪੰਥ ਤਾਂ ਇਹਨਾਂ ਲੀਡਰਾਂ ਦੀ ਅਮਰੀਕਨ ਗਊ ਆ। ਜਦੋਂ ਲੋੜ ਪਏ ਥਾਪੀ ਮਾਰ ਕੇ ਚੋ ਲਓ, ਏਹਨੂੰ ਕੋਈ ਫਰਕ ਨੀ ਪੈਂਦਾ। ਇਸ ਲਈ ਜਦੋਂ ਇਨ੍ਹਾਂ ਨੂੰ ਲੋੜ ਹੁੰਦੀ ਆ ਪੰਥ ਦਾ ਚੋਲਾ ਪਾ ਇਹ ਵੋਟਾਂ ਮੰਗਣ ਤੁਰ ਪੈਂਦੇ ਆ। ਜਦੋਂ ਤੱਕ ਆਪਣੇ ਲੋਕਾਂ ਦੇ ਦਿਮਾਗਾਂ 'ਚੋਂ ਧਰਮ ਦਾ ਫਿਰਕੂ ਜ਼ਹਿਰ ਨਹੀਂ ਨਿਕਲਦਾ, ਕਦੇ ਪੰਥ ਵਾਲੇ, ਕਦੇ ਰਾਮ ਵਾਲੇ ਤੇ ਕਦੇ ਅੱਲਾ ਵਾਲੇ ਲੋਕਾਂ ਦੀ ਲੁੱਟ ਕਰਦੇ ਹੀ ਰਹਿਣਗੇ।

**ਤੇਜਾ** : ਥੱਲੇ ਓਏ ਤੇਰੀਆਂ ਪੜ੍ਹਾਈਆਂ ਦੇ ! ਨਾ ਤਾਂ ਕਦੇ ਪੰਥ ਨੇ ਤਾਂ ਨਾ ਕਦੇ ਰਾਮ ਤੇ ਅੱਲਾ ਨੇ ਕਿਹਾ ਬਈ ਧਰਮ ਪਿੱਛੇ ਲੜਾ-ਲੜਾਈ ਕਰੋ। ਇਹ ਤਾਂ ਲੋਕਾਂ ਦੀ ਸੋਚਣੀ ਆ। ਧਰਮ ਪਿੱਛੇ ਲੋਕਾਂ ਦਾ ਕਤਲੇਆਮ ਕਰਨਾ ਬਹੁਤ ਮਾੜੀ ਗੱਲ ਆ। ਧਰਮ ਤਾਂ ਸਾਰੇ ਈ ਬਰਾਬਰ ਹੁੰਦੇ ਆ। ਧਰਮ ਦਾ ਇਹਦੇ 'ਚ ਕੋਈ ਕਸੂਰ ਨੀ ਵੱਡਿਆ ਕਾਮਰੇਟਾ।

**ਜਲੌਰ** : ਓ ਤੇਜਾ ਸਿਆਂ ਤੂੰ ਸਿੱਧ-ਪੱਧਰਾ ਖਾਲਸਾ ਬੰਦਾ, ਤੈਨੂੰ ਨਹੀਂ ਪਤਾ ਸਿਆਸਤ 'ਚ ਕੀ ਕੁਸ਼ ਹੁੰਦੈ। ਤੂੰ ਜਿਨ੍ਹਾਂ ਦੀਆਂ ਸਿਫ਼ਤਾਂ

ਕਰਦਾ ਨੀ ਥੱਕਦਾ, ਤੇਰੇ 'ਕਾਲੀਆਂ ਦੇ ਆੜੀਆਂ ਨੇ ਪਹਿਲਾਂ ਤਾਂ ਆਪ ਮੁਸਲਮਾਨਾਂ ਦੀ ਮਸਜਿਦ ਢਾਹੀ ਫਿਰ ਪਿੱਛੇ ਜਿਹੇ ਗੁਜਰਾਤ 'ਚ ਕਿਵੇਂ ਮੁਸਲਮਾਨਾਂ ਨੂੰ ਕੋਹ-ਕੋਹ ਕੇ ਮਾਰਿਆ। ਕਿਵੇਂ ਬਿਨਾਂ ਕਸੂਰੋਂ ਔਰਤਾਂ, ਬੱਚਿਆਂ, ਜਵਾਨਾਂ, ਬਜ਼ੁਰਗਾਂ ਦੀਆਂ ਬਲੀਆਂ ਚੜ੍ਹਾਈਆਂ ਫਿਰ ਕਿਤੇ ਜਾ ਕੇ ਇਨ੍ਹਾਂ ਦਾ ਰਾਮ ਪ੍ਰਸੰਨ ਹੋਇਆ। ਓਧਰ ਕਸ਼ਮੀਰ 'ਚ ਉਨ੍ਹਾਂ ਨੇ ਕਤਲੇਆਮ ਕਰਕੇ ਆਪਣੇ ਅੱਲਾ ਤੋਂ ਸ਼ਾਬਾਸ਼ ਹਾਸਲ ਕੀਤੀ।

**ਬਾਬਾ ਮੋਹਣਾ** : ਤੇਜਾ ਸਿਆਂ, ਤੇਰੇ 'ਕਾਲੀਆਂ ਦੇ ਯਾਰਾਂ ਦੀ ਤਾਂ ਉਹ ਗੱਲ ਆ ਅਖੇ "ਹਟੋ ਕੁੱਤਿਓ, ਲੱਗੋ ਚੋਰੋ"। ਏਹਨਾਂ ਦੇ ਲੀਡਰ ਉੱਤੋਂ ਮਿੱਠੇ ਪੋਚੇ ਮਾਰੀ ਜਾਂਦੇ ਆ ਤੇ ਏਹਨਾਂ ਦੇ ਕਾਰ ਸੇਵਕ ਮਸਜਿਦ 'ਚ ਮੂਰਤੀਆਂ ਟਿਕਾਈ ਜਾਂਦੇ ਆ। ਉਹਨਾਂ ਦੀਆਂ ਕਰਤੂਤਾਂ ਦੇਖ ਕੇ ਵੀ ਕਬੂਤਰ ਆਂਗੂ ਅੱਖਾਂ ਮੀਟ ਲੈਂਦੇ ਆ ਇਹ।

**ਦਿਲਬਾਗ** : ਬਾਬਾ ਜੀ ਭਾਜਪਾ ਨੇ ਆਵਦੇ 'ਕਾਲੀ ਆੜੀਆਂ ਤੋਂ ਬਹੁਤ ਕੁਝ ਸਿੱਖਿਆ। ਜੇ ਭਾਜਪਾ ਵਾਲੇ ਰਾਮ ਦੀ ਬਾਂਹ ਨਾ ਫੜ੍ਹਦੇ ਤਾਂ ਸੈਂਟਰ 'ਚ ਕੁਰਸੀ ਨੀ ਮਿਲਣੀ ਸੀ। ਜਿਵੇਂ ਮੁਸੀਬਤ 'ਚ 'ਕਾਲੀ 'ਪੰਥ ਖਤਰੇ 'ਚ ਹੈ' ਦਾ ਰੌਲਾ ਪਾਉਂਦੇ ਆ ਓਵੇਂ ਹੁਣ ਭਾਜਪਾ ਨੇ ਵੀ ਮੰਦਰ ਆਲਾ ਮਸਲਾ ਸ਼ੁਰੂ ਕਰ ਲਿਆ। ਪਿਛਲੇ ਪੰਜ ਸਾਲ ਤਾਂ ਸਰਕਾਰ ਨੇ ਇੱਕੋ ਰੱਟ ਲਾਈ ਰੱਖੀ ਬਈ ਅਦਾਲਤ ਦਾ ਫੈਸਲਾ ਮੰਨਾਂਗੇ। ਹੁਣ ਵੇਖਿਆ ਬਈ ਕਿਤੇ ਕੁਰਸੀ ਨਾ ਡੋਲ ਜਾਵੇ ਹੁਣ ਕਹਿੰਦੇ ਭਾਵੇਂ ਕੁਸ਼ ਹੋ ਜਾਵੇ 'ਮੰਦਰ ਵਹੀਂ ਬਣਾਏਂਗੇ' ਆਹ ਤਾਂ ਸਿਆਸਤ ਆਪਣੇ ਲੀਡਰਾਂ ਦੀ।

**ਬਾਬਾ ਮੋਹਣਾ** : ਤੇਜਾ ਸਿਆਂ ਹੁਣ ਭਾਜਪਾ ਵਾਲੇ ਵੀ ਕਾਣੀ ਖੋਤੀ ਆਗੂੰ ਘੁੰਮ ਫਿਰ ਕੇ ਮੰਦਰ ਕੋਲ ਆ ਖੜ੍ਹੇ ਆ। ਮੰਦਰ ਬਣਾਉਂਦੇ ਬਣਾਉਂਦੇ ਕਿਤੇ ਲੋਕਾਂ ਤੋਂ ਪੁੜੇ ਨਾ ਸੇਕਾ ਕੇ ਬਹਿ ਜਾਣ ਤੇਰੇ ਆੜੀਆਂ ਦੇ ਆੜੀ।

**ਦਿਲਬਾਗ** : ਬਾਬਾ ਜੀ ਬਾਹਰਲੇ ਮੁਲਕਾਂ 'ਚ ਜਦੋਂ ਚੋਣਾਂ ਹੁੰਦੀਆਂ ਉਹਨਾਂ ਕੋਲ ਮੁੱਦੇ ਹੁੰਦੇ ਆ ਬਈ ਅਸੀਂ ਵਿਕਾਸ ਦਾ ਕੰਮ ਕਰਾਂਗੇ, ਵਿਗਿਆਨ ਤੇ ਉਦਯੋਗਾਂ ਨੂੰ ਪਹਿਲ ਦਿਆਂਗੇ; ਵਿਦਿਆਰਥੀਆਂ ਵਾਸਤੇ ਰੋਜ਼ਗਾਰ ਦਾ ਪ੍ਰਬੰਧ ਕਰਾਂਗੇ ਪਰ ਆਪਣੇ ਆਲੇ ਨਲੈਕ ਕਹਿਣਗੇ ਅਸੀਂ ਮੰਦਰ ਬਣਾਵਾਂਗੇ, ਧਾਰਮਿਕ ਸਥਾਨਾਂ ਨੂੰ ਜਾਂਦੀਆਂ ਸੜਕਾਂ ਪੱਕੀਆਂ ਕਰਾਂਗੇ, ਅਮਰਨਾਥ ਦੀ ਯਾਤਰਾ ਤੇ ਮਰਨ ਵਾਲਿਆਂ ਨੂੰ ਪੰਜ-ਪੰਜ ਲੱਖ ਰੁਪਈਆ ਦਿਆ ਕਰਾਂਗੇ, ਮੁਲਕ ਨੂੰ ਹਿੰਦੂ ਰਾਸ਼ਟਰ ਬਣਾਵਾਂਗੇ। ਕੋਈ ਕਿਰਪਾਨਾਂ ਵੰਡਣ ਦਾ ਵਾਅਦਾ ਕਰਦਾ, ਕੋਈ ਤ੍ਰਿਸ਼ੂਲ ਵੰਡਦਾ ਫਿਰਦਾ। ਕੋਈ ਰੋਕ ਟੋਕ ਨੀ ਆਪਣਾ ਮੁਲਕ ਤਾਂ ਫਿਰ ਪੱਥਰ ਯੁੱਗ ਨੂੰ ਮੁੜਦਾ ਲੱਗਦਾ।

**ਜ਼ਲੌਰ** : ਦਿਲਬਾਗ ਸਿਆਂ ਇਹਨਾਂ ਨੇ ਤਾ ਓਹੀ ਫਸਲ ਬੀਜਣੀ ਆ ਜਿਹੜੀ ਝਾੜ ਚੋਖਾ ਦੇਵੇ ਏਹਨਾਂ ਨੂੰ ਕੀ ਲੋੜ ਆ ਤੇਲ ਦੇ ਕਾਰਖਾਨੇ ਤੇ ਫੈਕਟਰੀਆਂ ਲਾਉਣ ਦੀ, ਕੀ ਲੋੜ ਆ ਰੋਜ਼ਗਾਰ ਦੇਣ ਦੀ, ਕੀ ਲੋੜ ਆ ਮਹਿੰਗਾਈ ਘਟਾਉਣ ਦੀ। ਬੱਸ ਧਰਮ ਇੱਕ ਅਜਿਹੀ ਚੀਜ਼ ਆ ਜੀਹਦੇ ਮਗਰ ਸਾਰੇ ਲੋਕਾਂ ਨੂੰ ਲਾ ਕੇ ਬੁੱਧੂ ਬਣਾਇਆ ਜਾ ਸਕਦਾ ਤੇ ਲੋਕ ਬਣੀ ਵੀ ਜਾਂਦੇ ਆ।

**ਤੇਜਾ ਸਿੰਘ** : ਓ ਪਤੰਦਰੋ ਐਂ ਦੱਸੋ ਬਈ, ਥੋਡੇ ਕੋਈ ਪਸੰਦ ਵੀ ਆਊ ? ਜੇ ਸਾਰੇ ਈ ਇੱਕ ਵਾਢਿਓਂ ਮਾੜੇ ਆ ਤਾਂ ਹੁਣ ਨੂੰ ਮੁਲਕ ਖਤਮ ਹੋ ਜਾਣਾ ਸੀ। ਤੁਸੀਂ ਤਾਂ ਸਾਰਿਆਂ ਨੂੰ ਹਰੀ ਕੇ ਲਾਣੇ 'ਚੋਂ ਸਮਝੀ ਬੈਠੇ ਓਂ।

**ਬਾਬਾ ਮੋਹਣਾ** : ਓ ਭਲਿਆ ਮਾਣਸਾ ਸੋਨੇ ਦੇ ਆਂਡੇ ਦੇਣ ਆਲੀ ਮੁਰਗੀ (ਦੇਸ਼) ਨੂੰ ਭਲਾ ਕੋਈ ਇੱਕੋ ਵਾਰੀ ਕਿਉਂ ਮਾਰੂ ! ਭੋਰ-ਭੋਰ ਖਾਈ ਜਾਂਦੇ ਆ ਏਸੇ ਕਰਕੇ ਮੁਲਕ ਮਾੜਾ-ਮੋਟਾ ਬਚਿਆ ਆਉਂਦਾ। 'ਲੱਪ-ਗੜੱਪਿਆਂ' ਨਾਲ ਖਾਣਾ ਮੂਰਖਤਾ ਦੀ ਨਿਸ਼ਾਨੀ ਆ ਤੇਜਾ ਸਿਆਂ। ਤੂੰ ਸਮਝਦਾ ਹੋਵੇਂਗਾ ਬਈ ਵਿੱਚੋਂ-ਵਿੱਚੋਂ ਇਮਾਨਦਾਰ ਹੋਣਗੇ। ਇਹ ਤਾਂ ਸਭ ਇੱਕੋ ਥੈਲੀ ਦੇ ਚੱਟੇ-ਵੱਟੇ ਆ। ਜਿਹਦਾ ਕਿਸੇ ਪਾਸਿਓਂ ਦਾਅ ਲੱਗਦਾ ਲੁੱਟੀ ਜਾਂਦੈ। ਕੋਈ ਤੋਪਾਂ 'ਚੋਂ ਖਾ ਗਿਆ, ਕੋਈ ਫੌਜੀਆਂ ਦੇ ਕਫ਼ਨਾਂ 'ਚੋਂ ਖਾ ਗਿਆ। ਕੋਈ ਕਿਸੇ ਦੀ ਨੂੰਹ ਧੀ ਨਾਲੋਂ ਘੱਟ ਨੀ। ਸਭ ਉਡਣੇ ਸੱਪ ਆ, ਲਾ ਇੱਕ ਵਾਢਿਓਂ।

**ਤੇਜਾ** : ਫਿਰ ਏਹਦੇ 'ਚ ਧਰਮ ਦਾ ਤਾਂ ਕੋਈ ਕਸੂਰ ਨੀ। ਧਰਮ ਤਾਂ ਕਿਸੇ ਨੂੰ ਮਾੜੀ ਸਿੱਖਿਆ ਨੀ ਦਿੰਦਾ। ਜੇ ਕੋਈ ਧਰਮ ਦੇ ਨਾਂ ਤੇ ਗਲਤ ਕੰਮ ਕਰੂ ਤਾਂ ਆਪੇ ਗੁਰੂ ਮਹਾਰਾਜ ਉਹਨੂੰ ਸਜ਼ਾ ਦੇਊ। ਥੋਨੂੰ ਕਾਹਦਾ ਤੌਖਲਾ ਲੱਗਿਆ ਪਈ ਬਈ ਮੁਲਕ ਦਾ।

**ਜਲੌਰ** : ਗੁੱਸਾ ਤਾਂ ਨਾ ਕਰੀਂ ਤੇਜਾ ਸਿਆਂ, ਅੱਗੇ ਆਪਣੇ ਪੰਜਾਬ 'ਚ ਕੀ ਅੱਗ ਲੱਗੀ ਸੀ। ਗੁਰੂ ਮਹਾਰਾਜ ਨੇ ਉਹਨਾਂ ਦੇ ਡਾਂਗ ਮਾਰਤੀ ਭਲਾਂ। ਦੂਜੀ ਗੱਲ ਉਹ ਤਾਂ ਸਿਰਫ਼ ਪੰਜਾਬ-ਪੰਜਾਬ 'ਚ ਲੱਗੀ ਤਾਂ ਛੇਤੀ ਠੰਢੀ ਪੈ ਗਈ ਪਰ ਜਿਹੜਾ ਕੰਮ ਹੁਣ ਤ੍ਰਿਸ਼ੂਲ ਵਾਲਿਆਂ ਨੇ ਫੜਿਆ, ਜੇ ਇਹ ਚੱਲ ਪਿਆ ਤਾਂ ਠੱਲ੍ਹਣਾ ਮੁਸ਼ਕਿਲ ਹੋਜੂ। ਜਿਹੜੇ 'ਕਾਲੀ ਏਹਨਾਂ ਨੂੰ ਆਵਦੇ ਸਮਝੀ ਬੈਠੇ ਆ। ਜਨੂੰਨੀਆਂ ਨੇ ਇਹਨਾਂ ਨੂੰ ਵੀ ਨਹੀਂ ਬਖਸ਼ਣਾ। ਏਹਨਾਂ ਨੇ ਹਰ ਇੱਕ ਦੇ ਮੱਥੇ 'ਚ ਤ੍ਰਿਸ਼ੂਲ ਗੱਡ-ਗੱਡ ਕੇ ' ਬੋਲ ਸੀਆਵਰ ਰਾਮ ਚੰਦਰ ਕੀ ਜੈ ' ਨਾ ਕਹਾਈ ਤਾਂ ਫੇਰ ਕਹੀਂ ਖਾਂ।

**ਦਿਲਬਾਗ** : ਸੱਚੀਓਂ ਤਾਇਆ ਜੇ ਇਹ ਕੰਮ ਚੱਲ ਪਿਆ ਤਾਂ ਬਹੁਤ ਨੁਕਸਾਨ ਹੋਊ। ਇਹ ਜਨੂੰਨ ਮੁਲਕ ਨੂੰ ਪੰਜ ਸੌ ਸਾਲ ਫਿਰ ਪਿਛਾਂਹ ਧੱਕ ਦੂ। ਕਿੱਡੀ ਸ਼ਰਮ ਦੀ ਗੱਲ ਆ ਦੂਜੇ ਮੁਲਕਾਂ ਦੇ ਲੋਕ ਚੰਦ ਨੂੰ ਗਾਹ ਆਏ ਤੇ ਹੁਣ ਮੰਗਲ ਗ੍ਰਹਿ ਤੇ ਜਾਣ ਦੀਆਂ ਵਿਉਂਤਾਂ ਕਰਦੇ ਆ। ਦਿਨੋ-ਦਿਨ ਨਵੀਆਂ ਖੋਜਾਂ ਹੋ ਰਹੀਆਂ। ਏਹਨਾਂ ਖੋਜਾਂ ਨੇ ਮਨੁੱਖ ਨੂੰ ਕਿੰਨਾ ਸੁਖੀ ਕਰ ਦਿੱਤਾ। ਪਰ ਆਪਣੇ ਨੇਤਾ ਮੰਦਰਾਂ-ਮਸਜਿਦਾਂ ਦੇ ਜੰਜਾਲ 'ਚੋਂ ਨਹੀਂ ਨਿਕਲ ਸਕੇ।

**ਬਾਬਾ ਮੋਹਣਾ** : ਦਿਲਬਾਗ ਸਿਆਂ ਆਪਣਾ ਮੁਲਕ ਬੜਾ ਢੀਠ ਆ ਜੇ ਏਹਨੂੰ ਕੁਸ਼ ਹੋਣਾ ਹੁੰਦਾ ਹੁਣ ਨੂੰ ਹੋ ਜਾਣਾ ਸੀ। ਅਮਰੀਕਾ, ਕਨੇਡਾ ਦੇ ਲੋਕ ਇੰਡੀਆ ਨੂੰ ਨਰਕ ਸਮਝਦੇ ਆ। ਏਦੂੰ ਹੋਰ ਕੀ ਨਰਕ ਬਣਜੂ, ਇਹ ਤਾਂ ਐਂ ਈ ਚੱਲੀ ਜਾਣੈ ਦਬੜੂ-ਘੁਸੜੂ ਜਾਂ ਫਿਰ ਤੇਜਾ ਸਿਓਂ ਦਾ ਮਹਾਰਾਜ ਠੀਕ ਕਰੂ।

**ਤੇਜਾ** : ਚੱਲ ਓ ਮਨਾ ਕਿੱਥੇ ਮੂਰਖਾਂ 'ਚ ਫਸਗੇ, ਮੋਹਣ ਸਿਆਂ ਤੂੰ ਵੀ ਜਵਾਕਾਂ ਨਾਲ ਰਲ ਗਿਐਂ। ਚੰਗਾ ਤੁਸੀਂ ਕਰੋ ਗੱਲਾਂ ਮੈਂ ਚੱਲਦਾਂ।



# ਖੋਜ ਖਬਰ

## ਲਾਜਵਾਬ ਹੈ ਹਾਂਡਾ ਦਾ ਅਸੀਮੋ ਰੋਬੋਟ

ਜਾਪਾਨ ਦੀ ਹਾਂਡਾ ਨਾਮਕ ਕੰਪਨੀ ਵੱਲੋਂ ਤਿਆਰ ਕੀਤਾ 'ਅਸੀਮੋ' ਨਾਮ ਦਾ ਰੋਬੋਟ ਬੇਹੱਦ ਲਾਜਵਾਬ ਹੈ। ਪਿਛਲੇ ਦਿਨੀਂ ਇਸ ਰੋਬੋਟ ਦਾ ਇੰਡੀਆ ਦਾ ਦੌਰਾ ਕਰਵਾਇਆ ਗਿਆ। ਹੋਰ ਦੇਸ਼ਾਂ ਦੀ ਤਰ੍ਹਾਂ ਇਥੇ ਵੀ 'ਅਸੀਮੋ' ਨੂੰ ਦੇਖਣ ਲਈ ਲੋਕਾਂ ਦੀ ਭੀੜ ਉਮੜ ਉਮੜ ਪੈਂਦੀ ਰਹੀ। ਕਿਧਰੇ ਇਸ ਨੂੰ ਪੌੜੀਆਂ ਤੋਂ ਚੜ੍ਹਦਾ ਉਤਰਦਾ ਦਿਖਾਇਆ ਜਾਂਦਾ ਹੈ, ਕਿਧਰੇ ਇਹ ਹੇਠਾਂ ਡਿੱਗੀਆ ਚੀਜਾਂ ਨੂੰ ਚੁੱਕ ਕੇ ਦਿਖਾਉਣ ਦਾ ਸ਼ੋਅ ਕਰਦਾ ਹੈ ਤੇ ਕਿਧਰੇ ਫੁੱਟਬਾਲ ਵਰਗੀਆਂ ਵਚਿੱਤਰ ਖੇਡਾਂ ਖੇਡਣ ਲਈ ਦਿਖਾਇਆ ਜਾਂਦਾ ਹੈ। ਆਖਿਆ ਜਾਂਦਾ ਹੈ ਕਿ ਇਹ ਰੋਬੋਟ ਆਦਮੀ ਨਾਲ ਫੁੱਟਬਾਲ ਦੇ ਮੈਦਾਨ 'ਚ ਮੁਕਾਬਲਾ ਕਰਨ ਦੀ ਸਮਰੱਥਾ ਰੱਖਦਾ ਹੈ।

ਵਰਤਮਾਨ ਯੁੱਗ ਵਿੱਚ ਮਨੁੱਖ ਵਰਗੇ ਰੋਬੋਟ ਤਿਆਰ ਕਰਨ ਦੀ ਦੌੜ ਚੱਲ ਪਈ ਹੈ। ਹਾਂਡਾ ਕੰਪਨੀ ਅਜਿਹੇ ਰੋਬੋਟ ਤਿਆਰ ਕਰਨ 'ਚ ਪਹਿਲ ਕਰ ਚੁੱਕੀ ਹੈ। 'ਅਸੀਮੋ' ਨਾਮਕ ਰੋਬੋਟ ਬਿਲਕੁਲ ਮਨੁੱਖੀ ਅੰਗਾਂ ਦੇ ਸਮਰੂਪ ਕੰਮ-ਕਾਜ ਕਰਨ ਲਈ ਬਣਾਇਆ ਗਿਆ ਹੈ। ਅਸੀਮੋ ਦੀਆਂ ਦੋ ਬਾਹਾਂ, ਦੋ ਲੱਤਾਂ, ਦੋ ਅੱਖਾਂ, ਸਿਰ ਕੰਨ ਅਤੇ ਮੂੰਹ ਆਦਿ ਹਨ। ਇਲੈਕਟ੍ਰੌਨਿਕ ਸਾਧਨਾਂ ਦੇ ਜ਼ਰੀਏ ਤਿਆਰ ਕੀਤੇ ਇਸ ਰੋਬੋਟ ਨੂੰ ਕਿਰਿਆਸ਼ੀਲ ਬਣਾਉਣ ਲਈ ਸ਼ਕਤੀਸ਼ਾਲੀ ਕੰਪਿਊਟਰ, ਮੋਟਰਾਂ ਅਤੇ ਚਾਲੂ ਪ੍ਰਣਾਲੀਆਂ ਦੀ ਵਰਤੋਂ ਕੀਤੀ ਗਈ ਹੈ। ਇਹ ਰੋਬੋਟ ਮਗਨੀਸ਼ੀਅਮ ਧਾਤੂ ਦਾ ਬਣਾਇਆ ਗਿਆ ਹੈ ਜਿਸ ਕਾਰਨ ਇਸਦਾ ਭਾਰ ਮਸਾਂ 55 ਕਿਲੋਗ੍ਰਾਮ ਹੈ। ਚਾਰ ਫੁੱਟ ਉੱਚਾ ਇਹ ਰੋਬੋਟ ਭਾਰੀ ਬਕਸੇ ਚੁੱਕ ਸਕਦਾ ਹੈ ਤੇ ਖਾਣੇ ਵਾਲੇ ਮੇਜ ਦੀ ਸਫਾਈ ਕਰ ਸਕਦਾ ਹੈ, ਬਿਜਲੀ ਦੇ ਸਵਿੱਚ ਨੂੰ ਆਨ ਅਤੇ ਆਫ ਕਰ ਸਕਦਾ ਹੈ, ਬੰਦ ਪਏ ਤਾਲੇ ਨੂੰ ਖੋਹਲ ਸਕਦਾ ਹੈ। ਇਹ ਜਪਾਨੀ ਭਾਸ਼ਾ ਵਿੱਚ ਦਿੱਤੀਆਂ ਜਾਂਦੀਆਂ ਵਾਈਸ ਕਮਾਂਡਾਂ 'ਤੇ 30 ਪ੍ਰਕਾਰ ਦੀਆਂ ਗਤੀਵਿਧੀਆਂ ਕਰ ਸਕਦਾ ਹੈ, ਜਿਸ ਵਿੱਚ ਹੱਥ ਹਿਲਾਉਣਾ, ਹੱਥ ਮਿਲਾਉਣਾ, ਝੁੱਕ ਕੇ ਸਲਾਮ ਕਰਨਾ ਅਤੇ ਬੋਤਲ ਚੁੱਕਣਾ ਆਦਿ ਸ਼ਾਮਲ ਹੈ। ਅਸੀਮੋ ਵਿੱਚ 26 ਹਾਰਸ ਪਾਵਰ ਦੀਆਂ ਸਰਵੋ ਮੋਟਰਾਂ ਲਗਾਈਆਂ ਗਈਆਂ ਹਨ ਜੋ ਇਸਦੇ ਵੱਖ ਵੱਖ ਅੰਗਾਂ ਨੂੰ ਕੋਣੀ ਅਤੇ ਰੇਖੀ ਗਤੀ ਪ੍ਰਦਾਨ ਕਰਦੀਆਂ ਹਨ।

ਇਹ ਰੋਬੋਟ 1.6 ਕਿਲੋਮੀਟਰ ਪ੍ਰਤੀ ਘੰਟੇ ਦੀ ਰਫਤਾਰ ਨਾਲ ਚੱਲ ਸਕਦਾ ਹੈ। ਇਸ ਵਿੱਚ ਚਾਰ ਵਿਸ਼ੇਸ਼ ਕਿਸਮ ਦੇ ਸੈਂਸਰਾਂ ਦੀ ਵਰਤੋਂ ਕੀਤੀ ਗਈ ਹੈ। ਸੈਂਸਰਾਂ ਦੀ ਮਦਦ ਨਾਲ ਅਸੀਮੋ ਆਪਣੀ ਸੁਰੱਖਿਆ ਆਪ

# ਕੁਝ ਅਜੀਬੋ ਗਰੀਬ ਘਟਨਾਵਾਂ

## ਨਾ-ਸੁਣਾਈ ਦੇਣ ਵਾਲੀਆਂ ਅਵਾਜ ਦੀਆਂ ਲਹਿਰਾਂ ਕਾਰਣ ਵੀ ਵਾਪਰਦੀਆਂ ਹਨ

ਭੇਦ-ਭਰੇ ਢੰਗ ਨਾਲ ਮੋਮਬੱਤੀਆਂ ਦਾ ਬੁੱਝ ਜਾਣਾ, ਅਜੀਬੋ-ਗਰੀਬ ਸੰਵੇਦਨਾਵਾਂ ਦਾ ਮਹਿਸੂਸ ਹੋਣਾ, ਕੰਬਣੀਆਂ ਲੱਗਣੀਆਂ ਆਦਿ ਘਟਨਾਵਾਂ ਬਹੁਤ ਘੱਟ ਫਰੀਕੁਐਂਸੀ ਦੀਆਂ ਅਵਾਜ ਦੀਆਂ ਤਰੰਗਾਂ Sound Waves ਕਾਰਣ ਵੀ ਵਾਪਰਦੀਆਂ ਹਨ। ਬ੍ਰਿਟਿਸ਼ ਸਾਇੰਸਦਾਨਾਂ ਅਨੁਸਾਰ ਬਹੁਤ ਘੱਟ ਫਰੀਕੁਐਂਸੀ ਦੀ ਧੁਨੀ ਜਿਸਨੂੰ Infrasound ਕਿਹਾ ਜਾਂਦਾ ਹੈ ਵਿਅਕਤੀਆਂ ਵਿੱਚ ਬਹੁਤ ਅਜੀਬ-ਅਜੀਬ ਅਸਰ ਪੈਦਾ ਕਰ ਦਿੰਦੀ ਹੈ ਜਿਵੇਂ ਕਿ ਬਹੁਤੇ ਉਤੇਜਨਾਂ ਜਾਂ ਬਹੁਤ ਗਮ ਪੈਦਾ ਹੋ ਜਾਣਾ। ਉਕਤ ਸਾਇੰਸਦਾਨਾਂ ਵੱਲੋਂ ਅਜਿਹੇ ਕੁਝ ਤਜਰਬੇ ਵੀ ਕਰਕੇ ਦਿਖਾਏ ਗਏ ਜਿਸਦੇ ਲਈ ਇੱਕ ਸੰਗੀਤਕ ਪ੍ਰੋਗਰਾਮ ਵਿੱਚ ਹਾਜ਼ਰ 750 ਲੋਕਾਂ 'ਤੇ ਅਜਿਹੀਆਂ ਧੁਨੀਆਂ ਦਾ ਅਸਰ ਪਾਇਆ ਗਿਆ।

ਇੰਗਲੈਂਡ ਦੀ ਨੈਸ਼ਨਲ ਫਿਜ਼ੀਕਲ ਲੈਬੋਰੇਟਰੀ ਦੇ ਵਿਗਿਆਨੀ ਡਾਕਟਰ ਰਿਚਰਡ ਲਾਰਡ ਨੇ ਦੱਸਿਆ ਕਿ ਇਹ ਅਵਾਜਾਂ ਮਨੁੱਖ ਨੂੰ ਆਮ ਰੂਪ ਵਿੱਚ ਸੁਣਾਈ ਨਹੀਂ ਦਿੰਦੀਆਂ। ਵਰਨਣਯੋਗ ਹੈ ਕਿ ਮਨੁੱਖ ਦੇ ਕੰਨ ਕੇਵਲ 20 ਤੋਂ 20000 ਹਰਟਜ਼ ਫਰੀਕੁਐਂਸੀ ਤੱਕ ਦੀਆਂ ਧੁਨੀਆਂ ਹੀ ਸੁਣ ਸਕਦੇ ਹਨ। ਜਦ ਕਿ ਕੁੱਤੇ ਵਰਗੇ ਕੁਝ ਜਾਨਵਰ ਇਸਤੋਂ ਘੱਟ ਜਾਂ ਜਿਆਦਾ ਫਰੀਕੁਐਂਸੀ ਵਾਲੀਆਂ ਅਵਾਜਾਂ ਵੀ ਸੁਣ ਸਕਦੇ ਹਨ। ਪਰ ਇਹ ਘੱਟ ਫਰੀਕੁਐਂਸੀ ਵਾਲੀਆਂ ਮਨੁੱਖ ਨੂੰ ਨਾ-ਸੁਨਣ ਵਾਲੀਆਂ ਧੁਨੀਆਂ ਅਜਿਹੇ ਅਸਰ ਵੀ ਪਾ ਸਕਦੀਆਂ ਹਨ ਇਹ ਵਿਗਿਆਨੀਆਂ ਦੁਆਰਾ ਹੁਣ ਹੀ ਜਾਣਿਆ ਜਾ ਰਿਹਾ ਹੈ।

ਵਿਗਿਆਨੀਆਂ ਅਨੁਸਾਰ ਅਜਿਹੀਆਂ ਭਾਵ ਘੱਟ ਫਰੀਕੁਐਂਸੀ ਵਾਲੀਆਂ ਧੁਨੀਆਂ ਕੁਝ ਕੁਦਰਤੀ ਵਰਤਾਰਿਆਂ ਕਰਕੇ ਵੀ ਪੈਦਾ ਹੁੰਦੀਆਂ ਰਹਿੰਦੀਆਂ ਹਨ ਅਤੇ ਭੂਤਾਂ ਵਾਲਾ ਸਥਾਨ ਮੰਨੀਆਂ ਜਾਂਦੀਆਂ ਥਾਵਾਂ ਉੱਤੇ ਇਹ ਧੁਨੀਆਂ ਮੌਜੂਦ ਹੋ ਸਕਦੀਆਂ ਹਨ ਜਿਹਨਾਂ ਦੇ ਅਸਰ ਨੂੰ ਉੱਥੇ ਜਾਣ ਵਾਲੇ ਲੋਕਾਂ ਨੇ ਮਹਿਸੂਸ ਕੀਤਾ ਹੋਵੇਗਾ। ਪਰ ਇਹ ਇੱਕ ਕੁਦਰਤੀ ਵਰਤਾਰਾ ਹੈ ਨਾ ਕਿ ਕਿਸੇ ਕਥਿੱਤ ਭੂਤਾਂ ਦਾ ਅਸਰ।





ਅੰਧ-ਸ਼ਰਧਾ ਨਿਰਮੂਲਨ ਸੰਮਤੀ, ਮਹਾਂਰਾਸ਼ਟਰ ਦੇ ਸੱਪ ਮਾਹਰ ਰਾਜੇਂਦਰ ਸੁਰਕਾਰ ਹੱਥ ਵਿੱਚ ਜਹਿਰੀਲਾ ਸੱਪ ਕਰੇਟ ਲੈ ਕੇ ਜਾਣਕਾਰੀ ਦਿੰਦੇ ਹੋਏ।

ਰਾਮਪੁਰ (ਮਾਹਿਲਪੁਰ) ਵਿਖੇ ਹੋਏ ਤਰਕਸ਼ੀਲ ਅਤੇ ਇਨਕਲਾਬੀ ਸੱਭਿਆਚਾਰਕ ਮੇਲੇ ਦੀ ਇੱਕ ਝਲਕ









ਤਰਕਸ਼ੀਲ ਮੇਲੇ ਦਾ ਉਦਘਾਟਨ ਕਰਦੇ ਹੋਏ ਬਲਾਕ ਸੰਮਤੀ ਮੈਂਬਰ ਬਲਦੇਵ ਸਿੰਘ ਖੋਸਾ, ਮੇਘ ਰਾਜ ਰੱਲਾ, ਨਿਰਮਲ ਕਾਲੜਾ, ਗੁਰਨਾਮ ਮਹਿਸਮਪੁਰੀ, ਸੰਤੋਖ ਸਿੰਘ ਮੋਗਾ ਅਤੇ ਹਾਜ਼ਰ ਦਰਸ਼ਕ।




If undelivered please return to :

**Tarksheel**

Tarksheel Bhawan, Tarksheel Chowk,
Sanghera Bye Pass,
BARNALA-148101

BOOK POST
(Printed Matter)

TO ______________________